ਮਈ-ਜੂਨ

# ਤਰਕਸ਼ੀਲ

10/-

ਤੰਬਾਕੂ ਤੇ ਕੈਂਸਰ

ਮਾਨਸਿਕ ਸ਼ਾਂਤੀ ਅਤੇ ਵਿਗਿਆਨ



ਪੰਜਾਬੀ ਸਮਾਜ ਅਤੇ ਤਰਕਸ਼ੀਲਤਾ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਗੀਤ

– *ਖੁਸ਼ਵੰਤ ਬਰਗਾੜੀ*

ਗਲ ਸੁਣਲੈ ਕਰਕੇ ਧਿਆਨ ਕੁੜੇ – ਰਹਿ ਬੱਚਕੇ
ਇਹ ਸੰਤ ਨੇ ਬੜੇ ਸ਼ੈਤਾਨ ਕੁੜੇ – ਰਹਿ ਬੱਚ ਕੇ
ਥਾਂ – ਥਾਂ ਤੇ ਦੀਵਾਨ ਸਜਾਉਂਦੇ ਨੇ,
ਨਿੱਤ ਨਵੇਂ ਈ ਪਾਖੰਡ ਰਚਾਉਂਦੇ ਨੇ,
ਕਦੇ ਜਾਲ ਪ੍ਰੇਮ ਦਾ ਪਾਉਂਦੇ ਨੇ,
ਕੋਈ ਵੇਖਦੇ ਨਵੀ ਰਕਾਨ ਕੁੜੇ – ਰਹਿ ਬੱਚ ਕੇ
ਇਹ ਸੰਤ ਨੇ ................।
ਪੀਂਦੇ ਦੁੱਧ ਤੇ ਖਾਂਦੇ ਗਿਰੀਆਂ ਨੇ,
ਸਾਰੇ ਕਾਲੇ ਸੱਪਾਂ ਦੀਆਂ ਸਿਰੀਆਂ ਨੇ,
ਕਿਉਂ ਅਕਲਾਂ ਲੋਕਾਂ ਦੀਆਂ ਫਿਰੀਆਂ ਨੇ,
ਕਿਉਂ ਬਣਿਆ ਬੁੱਧੂ ਜਹਾਨ ਕੁੜੇ – ਰਹਿ ਬੱਚ ਕੇ।
ਇਸ ਸੰਤ ਨੇ ਬੜੇ ਸ਼ੈਤਾਨ..............।
ਸ਼ਾਹੀ ਮਹਿਲਾਂ ਦੇ ਵਿਚ ਵੱਸਦੇ ਨੀ,
ਜਿਹੜੇ ਮਾਇਆ ਨੂੰ ਨਾਗਣੀ ਦੱਸਦੇ ਨੀ,
ਵੇਖ ਉਸੇ ਨੂੰ ਬੁੱਲਾਂ ਵਿਚ ਹੱਸਦੇ ਨੀ,
ਤਾਂ ਹੀ ਛੱਡਦੇ ਕਿਤੇ ਨਾ ਭਾਨ ਕੁੜੇ...... ਰਹਿ ਬੱਚ ਕੇ।
ਇਹ ਸੰਤ..............।
ਤੈਨੂੰ ਦੱਸਦੈਂ ਖੋਲਦੇ ਪਰਦੇ ਨੀ,
ਕੀ ਅੰਦਰੋ-ਅੰਦਰ ਕਰਦੇ ਨੀ,
ਫਿਰਕੂ ਜ਼ਹਿਰ ਲੋਕਾਂ ਵਿਚ ਭਰਦੇ ਨੀ,
ਵੰਡ ਕੇ ਧਰਮਾਂ ਵਿਚ ਇਸ਼ਨਾਨ ਕੁੜੇ....ਰਹਿ ਬੱਚ ਕੇ।
ਇਹ ਸੰਤ ਨੇ ਬੜੇ.......।
ਏਥੇ ਲੀਡਰਾਂ, ਸੰਤਾਂ ਦੀ ਆੜੀ ਨੀ,
ਦੋਵੇਂ ਹੱਥਾਂ ਦੇ ਸੰਗ ਵਜਦੀ ਤਾੜੀ ਨੀ,
ਸਾਡੇ ਖੇਤ ਨੂੰ ਖਾ ਗਈ ਵਾੜੀ ਨੀ,
ਤੂੰ ਆਪਣਾ ਫਰਜ਼ ਪਹਿਚਾਨ ਕੁੜੇ ...... ਰਹਿ ਬੱਚ ਕੇ।

## ਸੂਚਨਾ

ਪਾਠਕਾਂ ਦੀ ਪੁਰਜ਼ੋਰ ਮੰਗ ਤੇ ਮੈਗਜ਼ੀਨ ਦੇ ਸਫੇ 36 ਤੋਂ ਵਧਾ ਕੇ 52 ਕੀਤੇ ਗਏ ਹਨ ਅਤੇ ਟਾਈਟਲ ਵੀ ਬਹੁਰੰਗਾ ਕੀਤਾ ਗਿਆ ਹੈ।ਇਸ ਕਾਰਨ ਮੈਗਜ਼ੀਨ ਦੀ ਕੀਮਤ ਵਿਚ ਵਾਧਾ ਕਰਨਾ ਪਿਆ ਹੈ।ਆਸ ਹੈ, ਪਾਠਕ ਤਬਦੀਲੀ ਪਸੰਦ ਕਰਨਗੇ ਅਤੇ ਉਹ ਪਹਿਲਾਂ ਵਾਂਗ ਹੀ ਸਹਿਯੋਗ ਦੇਣਗੇ।

– *ਅਦਾਰਾ*




# ਤਰਕਸ਼ੀਲ



*ਮੁੱਖ ਸੰਪਾਦਕ :*
ਰਜਿੰਦਰ ਪਾਲ ਸਿੰਘ (ਡਾ.)

*ਸੰਪਾਦਕੀ ਬੋਰਡ :*
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ

*ਮੁੱਖ ਪ੍ਰਬੰਧਕ :*
ਦਲਬੀਰ ਕਟਾਣੀ
0161-833868

*ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ :*
ਦਫ਼ਤਰ 'ਤਰਕਸ਼ੀਲ'
ਨੇੜੇ ਬੱਸ ਅੱਡਾ,
ਫਿਰੋਜ਼ਪੁਰ ਰੇਲਵੇ ਫਾਟਕ,
ਲੁਧਿਆਣਾ (ਪੰਜਾਬ)
0161-425961

*ਚੰਦੇ :*
ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼ : 6 ਪੌਂਡ ਜਾਂ
10 ਡਾਲਰ (ਅਮਰੀਕਨ)

ਮਾਲਕ ਅਤੇ ਪ੍ਰਕਾਸ਼ਕ ਸ੍ਰੀ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼ ਸ਼ਹੀਦ ਭਗਤ ਸਿੰਘ ਚੌਕ, ਜਲੰਧਰ ਤੋਂ ਛਪਵਾ ਕੇ ਜ਼ਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ੍ਹ: 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


*ਸੰਪਾਦਕੀ*

ਧਰਮ ਅਤੇ ਸਿਆਸਤ ਦਾ ਅਜੋਕਾ ਗੱਠਜੋੜ ਕੋਈ ਨਵਾਂ ਵਰਤਾਰਾ ਨਹੀਂ ਹੈ ਸਗੋਂ ਮਨੁੱਖੀ ਸਮਾਜ ਦੇ ਆਰੰਭਿਕ ਦੌਰ ਵਿਚ ਤਾਂ ਜੀਵਨ ਦਾ ਹਰ ਵਰਤਾਰਾ ਹੀ ਧਰਮ ਕੇਂਦਰਿਤ ਸੀ। ਉਸ ਸਮੇਂ ਧਰਮ ਅਤੇ ਸਿਆਸਤ ਅਨਿੱਖੜ ਹੀ ਸਨ। ਰਾਜਾ ਸ਼੍ਰੇਣੀ ਆਪਣੇ ਹਿਤਾਂ ਦੀ ਸਿਆਸਤ ਨੂੰ ਧਰਮ ਦੇ ਨਾਂ ਤੇ ਹੀ ਚਲਾਉਂਦੀ ਸੀ। ਪਰ ਸਮਾਜ ਦੇ ਵਿਕਾਸ ਨਾਲ ਧਰਮ ਅਤੇ ਸਿਆਸਤ ਨੂੰ ਅੱਡ-ਅੱਡ ਖੇਤਰ ਮੰਨਿਆ ਜਾਣ ਲੱਗਿਆ ਅਤੇ ਉਦਯੋਗਿਕ ਕ੍ਰਾਂਤੀ ਤੋਂ ਬਾਅਦ ਪੈਦਾ ਹੋ ਰਹੀ ਨਵੀ ਬੁਰਜੂਆ ਸ਼੍ਰੇਣੀ ਲਈ ਆਪਣੇ ਧਰਮ ਨਾਲੋਂ ਆਰਥਿਕ ਹਿੱਤ ਵਧੇਰੇ ਪਿਆਰੇ ਸਨ। ਇਸ ਲਈ ਪੱਛਮੀ ਲੋਕਤੰਤਰ ਵਿਚ ਧਰਮ ਅਤੇ ਸਿਆਸਤ ਨੂੰ ਅੱਡ-ਅੱਡ ਕਰ ਦਿੱਤਾ ਗਿਆ। ਸਿਆਸਤ ਨੇ ਧਰਮ ਦੀ ਪ੍ਰਭੂਸੱਤਾ ਨੂੰ ਵੰਗਾਰ ਦਿੱਤਾ ਅਤੇ ਧਰਮ ਗੁਰੂ ਦੀ ਥਾਂ ਨੇਤਾ ਨੇ ਕੇਂਦਰੀ ਸਥਾਨ ਲੈ ਲਿਆ। ਭਾਰਤ ਵਿਚ ਵੀ ਪੱਛਮੀ ਲੋਕਤੰਤਰ ਅਨੁਸਾਰ ਹੀ ਸੰਵਿਧਾਨਕ ਤੌਰ ਤੇ ਤਾਂ ਧਰਮ ਦਾ ਰਾਜ ਜਾਂ ਸਿਆਸਤ ਵਿਚ ਕੋਈ ਸਥਾਨ ਨਹੀਂ ਹੈ। ਅਜਿਹੀ ਸਥਿਤੀ ਵਿਚ ਲੰਮਾ ਸਮਾਂ ਧਰਮ ਅਤੇ ਸਿਆਸਤ ਨੂੰ ਅੱਡ-ਅੱਡ ਮੰਨਣ ਵਾਲੀਆਂ ਅਤੇ ਧਰਮ ਅਤੇ ਸਿਆਸਤ ਨੂੰ ਨਾਲੋ-ਨਾਲ ਰੱਖਣ ਵਾਲੀਆਂ ਧਿਰਾਂ ਦਰਮਿਆਨ ਸੰਘਰਸ਼ ਚਲਦਾ ਰਿਹਾ ਹੈ ਅਤੇ ਚਲਦਾ ਪਿਆ ਹੈ।

ਪੁਰਾਣੇ ਰਵਾਇਤੀ ਵੱਡੇ ਧਰਮਾਂ ਜਿਵੇਂ ਹਿੰਦੂ, ਮੁਸਲਮਾਨ ਅਤੇ ਸਿੱਖ ਧਰਮਾਂ ਦੀਆਂ ਮੂਲਵਾਦੀ ਰਾਜਨੀਤਕ ਪਾਰਟੀਆਂ ਭਾਂਵੇ ਚੋਣ ਕਮਿਸ਼ਨ ਦੇ ਦਬਾਅ ਅਤੇ ਹੋਰ ਰਾਜਨੀਤਕ ਮਜ਼ਬੂਰੀਆਂ ਅਧੀਨ ਧਰਮ ਨਿਰਪੱਖਤਾ ਦਾ ਦਾਅਵਾ ਕਰਦੀਆਂ ਹਨ। ਪਰ ਉਹ ਵਿਚਾਰਧਾਰਾ ਦੀ ਪੱਧਰ ਉਪਰ ਧਰਮ ਅਤੇ ਸਿਆਸਤ ਨੂੰ ਰਲਗੱਡ ਕਰੀ ਰੱਖਦੀਆਂ ਹਨ। ਇਥੋਂ ਤੱਕ ਕਿ ਧਰਮ ਨਿਰਪੱਖਤਾ ਨੂੰ ਅਧਾਰ ਬਣਾਕੇ ਚੱਲਣ ਵਾਲੀਆਂ ਪਾਰਟੀਆਂ ਵੀ ਰਾਜਸੀ ਲੋੜਾਂ ਅਧੀਨ ਅਸਲੀਅਤ ਵਿਚ ਧਰਮ ਦੀ ਆੜ ਲੈ ਲੈਂਦੀਆਂ ਹਨ।

ਪੰਜਾਬ ਵਿਚ ਪਿਛਲੇ ਸਮੇਂ ਤੋਂ ਕੁਝ ਨਵੇਂ ਫਿਰਕੇ ਹੋਂਦ 'ਚ ਆਏ ਸਨ ਜੋ ਸਮਾਜ ਦੀਆਂ ਨਵੀਆਂ ਲੋੜਾਂ ਅਨੁਸਾਰ ਆਪਣੇ ਆਪ ਨੂੰ ਰਾਜਨੀਤੀ ਤੋਂ ਨਿਰਲੇਪ ਦੱਸਦੇ ਸਨ। ਰਾਜਨੀਤਕ ਸੂਝ ਵਾਲੇ ਵਿਅਕਤੀ ਪਹਿਲਾਂ ਵੀ ਜਾਣਦੇ ਸਨ ਕਿ ਅਜਿਹਾ ਹੋਣਾ ਸੰਭਵ ਨਹੀਂ ਹੈ ਕਿਉਂਕਿ ਅਜੋਕੇ ਸਮੇਂ ਵਿਚ ਰਾਜਨੀਤੀ ਤੋਂ ਨਿਰਪੱਖ ਰਹਿਣਾ ਅਸੰਭਵ ਹੈ। ਤਾਕਤ ਦੇ ਭੁੱਖੇ ਡੇਰੇਦਾਰਾਂ ਲਈ ਤਾਂ ਇਹ ਬਿਲਕੁਲ ਹੀ ਅਸੰਭਵ ਹੈ। ਅੰਦਰੋ ਅੰਦਰੀ ਤਾਂ ਹਰ ਚੋਣ ਵਿਚ ਇਹਨਾਂ ਨਵੇਂ ਧਾਰਮਿਕ ਫਿਰਕਿਆਂ ਦੇ ਮੁਖੀ ਆਪਣੇ ਪ੍ਰੇਮੀਆਂ-ਚੇਲਿਆਂ ਭਗਤਾਂ ਨੂੰ ਕਿਸੇ ਨਾ ਕਿਸੇ ਖਾਸ ਪਾਰਟੀ ਨੂੰ ਵੋਟਾਂ ਪਾਉਣ ਲਈ ਗੁਪਤ ਰੂਪ ਵਿਚ ਆਖਦੇ ਸਨ ਪਰ ਇਸ ਵਾਰ ਪੰਜਾਬ ਲੋਕ ਸਭਾ ਦੀ ਚੋਣਾਂ ਵਿਚ ਬਿੱਲੀ ਬਿਲਕੁਲ ਥੈਲਿਓਂ ਬਾਹਰ ਆ ਗਈ ਜਦੋਂ ਕੁਝ ਫਿਰਕਿਆਂ ਨੇ ਆਪਣੀ ਮਨਪਸੰਦ ਪਾਰਟੀ ਦੀ, ਅਖੌਤੀ ਰਾਜਨੀਤਕ ਨਿਰਲੇਪਤਾ ਦਾ ਉਛਾੜ ਪਾੜਕੇ ਮਦਦ ਕੀਤੀ। ਤਰਕਸ਼ੀਲ ਸੁਸਾਇਟੀ ਇਹ ਸਮਝਦੀ ਹੈ ਕਿ ਲੋਕਤੰਤਰ ਵਿਚ ਹਰ ਵਿਅਕਤੀ ਨੂੰ ਰਾਜਨੀਤਕ ਪ੍ਰਚਾਰ ਕਰਨ ਅਤੇ ਮਨਪਸੰਦ ਪਾਰਟੀ ਨੂੰ ਵੋਟ ਪਾਉਣ ਦਾ ਅਧਿਕਾਰ ਹੈ। ਜੇ ਕੁਝ ਧਾਰਮਿਕ ਫਿਰਕਿਆਂ ਨੇ ਅਜਿਹਾ ਕੀਤਾ ਹੈ ਤਾਂ ਇਸ ਵਿਚ ਕੋਈ ਗਲਤ ਗੱਲ ਨਹੀਂ ਹੈ। ਪਰ ਇਉਂ ਉਹ 'ਸੱਚ ਦੇ ਪੁਜਾਰੀ' ਰਾਜਨੀਤਕ ਨਿਰਲੇਪਤਾ ਰੱਖਣ ਦਾ 'ਝੂਠ ਬੋਲਣ' ਦੇ ਭਾਗੀ ਤਾਂ ਬਣਦੇ ਹੀ ਹਨ। ਧਾਰਮਿਕ ਆਧਾਰ ਤੇ ਵੋਟਾਂ ਮੰਗ ਜਾਂ ਪਾ ਕੇ ਫਿਰਕੂ ਨਫਰਤ ਫੈਲਾਉਣ ਦਾ ਗੁਨਾਹ ਵੀ ਕਰਦੇ ਹਨ। ਤਰਕਸ਼ੀਲ ਸੁਸਾਇਟੀ ਭਵਿੱਖ ਵਿਚ ਇਸਨੂੰ ਨਵੇਂ ਖਤਰਨਾਕ ਫਿਰਕੂ ਰੁਝਾਨ ਵਿਚ ਬਦਲਣ ਅਤੇ ਫਿਰਕਿਆਂ ਵਿਚ ਆਪਸੀ ਨਫਰਤ ਵੱਧਣ ਦਾ ਕਾਰਨ ਬਣਨ ਵਜੋਂ ਵੇਖਦੀ ਹੋਈ, ਇਸ ਰੁਝਾਨ ਦੀ ਨਿਖੇਧੀ ਕਰਦੀ ਹੈ ਅਤੇ ਲੋਕਾਂ ਨੂੰ ਇਸ ਨਵੀ ਫਿਰਕੂ-ਰਾਜਨੀਤਕ ਚਾਲ ਵਿਰੁੱਧ ਸੁਚੇਤ ਹੋਣ ਦਾ ਸੱਦਾ ਦਿੰਦੀ ਹੈ।

ਸੰਪਾਦਕੀ ਲਿਖਣ ਤੋਂ ਬਾਦ : ਜਿਵੇਂ ਪਹਿਲਾਂ ਲਿਖਿਆ ਸੀ ਕਿ ਇਹ ਵਰਤਾਰਾ ਕਿਸੇ ਇੱਕ ਫਿਰਕੇ ਨਾਲ ਸਬੰਧਿਤ ਨਹੀਂ ਹੈ। ਸਗੋਂ ਸਾਰੇ ਫਿਰਕੇ ਹੀ ਇਸ ਵਿਚ ਸ਼ਾਮਲ ਹਨ। ਇਹ ਸਤਰਾਂ ਲਿਖੇ ਜਾਣ ਤੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ੍ਰੀ ਗੁਰਚਰਨ ਸਿੰਘ ਟੌਹੜਾ ਦੇ ਨਿਰੰਕਾਰੀਆਂ ਤੋਂ ਵੋਟਾਂ ਮੰਗਣ ਦਾ ਮਾਮਲਾ ਅਖਬਾਰੀ ਚਰਚਾ ਵਿਚ ਹੈ।

# ਮਾਨਸਿਕ ਸ਼ਾਂਤੀ ਅਤੇ ਵਿਗਿਆਨ

*ਡਾ. ਸੁਰੇਸ਼ ਰਤਨ (ਡੈਨਮਾਰਕ)*

ਦੋ ਸਾਲ ਹੋਣ ਵਾਲੇ ਹਨ ਮੇਰੇ ਬਜੁਰਗ ਪਿਤਾ ਜੀ ਨੂੰ ਪੂਰੇ ਹੋਇਆਂ। ਉਸ ਵੇਲੇ ਉਨ੍ਹਾਂ ਦੇ ਭੋਗ ਅਤੇ ਅਸਥੀ ਪਰਵਾਹ ਦੀਆਂ ਰੀਤਾਂ ਪੂਰੀਆਂ ਕਰਕੇ ਡੇਨਮਾਰਕ ਵਿੱਚ ਵਾਪਸ ਆਪਣੀ ਵਿਗਿਆਨਕ ਖੋਜ ਦੁਨੀਆਂ ਵਿੱਚ ਜਦ ਪਰਤਿਆ ਸਾਂ ਤਾਂ ਸੁਭਾਵਕ ਹੀ ਮਨ ਉਦਾਸ, ਅਸ਼ਾਂਤ ਤੇ ਬੇਚੈਨ ਸੀ। ਤਦ ਮੈ ਇੱਕ ਖਤ ਵਿੱਚ ਆਪਣੀ ਛੋਟੀ ਭੈਣ ਸੰਨਿਆਸਣ ਮਾਂ ਸ਼ਿਵਾਣੀ ਨੂੰ ਲਿਖਿਆ ਸੀ ਕਿ ਤੁਸੀ ਧਾਰਮਿਕ ਲੋਕ ਕਿੰਨੇ ਸੌਖੇ ਹੋ ਕਿ ਜਦ ਕੁੱਝ ਮਾੜਾ ਵਾਪਰ ਗਿਆ,ਮਨ ਬੇਚੈਨ ਹੋਇਆ ਤਾਂ ਸਾਰੀ ਗੱਲ ਦਾ ਜ਼ਿੰਮਾ ਰੱਬ ਉੱਪਰ ਪਾ ਦਿੱਤਾ ਤੇ ਆਪ ਸੁਰਖ਼ੁਰੂ ਤੇ ਸ਼ਾਂਤ ਹੋ ਗਏ, ਲੇਕਿਨ ਉਹ ਲੋਕ ਕੀ ਕਰਨ ਜੋ ਰੱਬ ਨੂੰ ਬਹਾਨਾ ਨਹੀਂ ਬਣਾਉਣਾ ਚਾਹੁੰਦੇ ? ਉਨ੍ਹਾਂ ਲੋਕਾਂ ਲਈ ਜ਼ਿੰਦਗੀ ਕਿੰਨੀ ਮੁਸ਼ਕਲ ਹੈ, ਜਿਨ੍ਹਾਂ ਨੂੰ ਦੁੱਖ ਸੁੱਖ ਵੇਲੇ ਹਰ ਜ਼ਿੰਮੇਵਾਰੀ ਆਪ ਹੀ ਲੈਣੀ ਪੈਂਦੀ ਹੈ ਤੇ ਆਪਣੇ ਮਨ ਦੀ ਸ਼ਾਂਤੀ ਲਈ ਰਸਤੇ ਵੀ ਆਪ ਹੀ ਲੱਭਣੇ ਪੈਂਦੇ ਹਨ।

ਇਨ੍ਹਾਂ ਸਵਾਲਾਂ ਨੇ ਮੇਰੇ ਅੰਦਰ ਅਨੇਕਾਂ ਹੋਰ ਸਵਾਲਾਂ ਦੀ ਲੜੀ ਨੂੰ ਉਸਾਰਿਆ ਤੇ ਕਈ ਸਾਲਾਂ ਤੋਂ ਧਰਮ ਅਤੇ ਵਿਗਿਆਨ ਬਾਰੇ ਮੇਰੇ ਦਿਲ-ਦਿਮਾਗ ਵਿੱਚ ਚੱਲ ਰਹੇ ਬੌਧਿਕ ਦਵੰਦ ਨੂੰ ਕਿਸੇ ਹੱਦ ਤੱਕ ਸਮਝਣ ਤੇ ਸੁਲਝਾਉਣ ਦੀ ਮਦਦ ਕੀਤੀ। ਹਜਾਰਾਂ ਸਾਲਾਂ ਤੋਂ ਹਰ ਸਮਾਜ ਵਿੱਚ ਕਿਸੇ ਨਾ ਕਿਸੇ ਰੂਪ ਵਿੱਚ ਚਲੇ ਆ ਰਹੇ ਧਰਮ ਤੇ ਰੱਬ ਦੀ ਹੋਂਦ ਵਿੱਚ ਵਿਸ਼ਵਾਸ ਨੂੰ ਮਨੁੱਖ ਦੀ ਭਾਵਨਾਤਮਕ ਲੋੜ ਦੇ ਰੂਪ ਵਿੱਚ ਸਾਹਮਣੇ ਲਿਆਂਦਾ। ਇਸ ਦੇ ਨਾਲ ਹੀ ਮੇਰੀ ਵਿਗਿਆਨਕ ਸੋਚਣੀ ਨੇ ਇਹ ਪ੍ਰਤੱਖ ਕਰ ਦਿੱਤਾ ਹੈ ਕਿ ਰੱਬ ਦੀ ਹੋਂਦ ਮਨੁੱਖ ਦੀ ਇਸੇ ਲੋੜ ਦੀ ਪੂਰਤੀ ਕਰਨ ਦਾ ਇੱਕ ਬਹਾਨਾ ਹੈ, ਹੋਰ ਕੁੱਝ ਵੀ ਨਹੀਂ।

### ਮਨੁੱਖ ਦੀ ਲੋੜ

ਕੁੱਲੀ, ਗੁੱਲੀ, ਜੁੱਲੀ ਜਾਂ ਰੋਟੀ ਕੱਪੜਾ ਮਕਾਨ ਦੀਆਂ ਸਥੂਲ ਪਦਾਰਥਕ ਤੇ ਸਰੀਰਕ ਲੋੜਾਂ ਤੋਂ ਇਲਾਵਾ ਮਨੁੱਖ ਦੀਆਂ ਕੁਝ ਬੌਧਿਕ ਤੇ ਭਾਵਨਾਤਮਕ ਲੋੜਾਂ ਵੀ ਹਨ। ਜੀਵ ਵਿਕਾਸ ਦੇ ਚਾਰ ਅਰਬ ਸਾਲਾਂ ਦੇ ਇਤਿਹਾਸ ਵਿਚ ਅਜੋਕੇ ਮਨੁੱਖ ਦੀ ਹੋਂਦ ਕੋਈ ਦੋ ਲੱਖ ਸਾਲ ਪਹਿਲਾਂ ਸ਼ੁਰੂ ਹੁੰਦੀ ਹੈ। ਮਨੁੱਖ ਦੇ ਸਮਾਜਿਕ ਵਿਕਾਸ ਦੇ ਨਾਲ ਨਾਲ ਬੌਧਿਕ ਵਿਕਾਸ ਹੋਣਾ ਵੀ ਸ਼ੁਰੂ ਹੋਇਆ। ਮਨੁੱਖ ਨੇ ਆਪਣੇ ਆਲੇ ਦੁਆਲੇ ਨੂੰ ਸਮਝਣ, ਘੋਖਣ ਤੇ ਬਦਲਣ ਦੇ ਯਤਨ ਸ਼ੁਰੂ ਕੀਤੇ। ਹਵਾ, ਪਾਣੀ ,ਅੱਗ ਦੀਆਂ ਕੁਦਰਤੀ ਤਾਕਤਾਂ ਦੇ ਸਾਹਮਣੇ ਮਨੁੱਖ ਦੀ ਬੇਬਸੀ ਨੇ ਉਸ ਅੰਦਰ ਡਰ ਤੇ ਦਹਿਸ਼ਤ ਪੈਦਾ ਕੀਤੀ। ਇੱਕ ਮਨੁੱਖ ਦਾ ਕਿਸੇ ਦੂਜੇ ਮਨੁੱਖ ਨਾਲ ਸਰੀਰਕ ਲੋੜ ਤੋ ਇਲਾਵਾ ਬੌਧਿਕ ਤੇ ਭਾਵਨਾਤਮਕ ਰੂਪ ਵਿੱਚ ਜੁੜਨਾ ਉਸ ਦਾ ਇਸ ਡਰ ਤੋ ਮੁਕਤ ਹੋਣ ਵੱਲ ਬੁਨਿਆਦੀ ਕਦਮ ਸੀ। ਆਪਣੇ ਤੋਂ ਪਰ੍ਹਾਂ ਕਿਸੇ ਵੱਡੇ ਘੇਰੇ ਨਾਲ ਜੁੜਨਾ ਮਨੁੱਖ ਦੀ ਹੋਂਦ ਕਾਇਮ ਰੱਖਣ ਲਈ ਸਭ ਤੋਂ ਜਰੂਰੀ ਲੋੜ ਸੀ।

ਸਭ ਤੋਂ ਪਹਿਲਾਂ ਮਨੁੱਖ ਆਪਣੇ ਬਿਲਕੁਲ ਨੇੜੇ ਦੇ ਆਲੇ ਦੁਆਲੇ ਤੇ ਹੋਰ ਮਨੁੱਖਾਂ ਨਾਲ ਜੁੜਦਾ ਹੈ।ਹੌਲੀ-ਹੌਲੀ ਉਸ ਦੇ ਬੌਧਿਕ ਤੇ ਮਾਨਸਿਕ ਵਿਕਾਸ ਦੇ ਨਾਲ ਨਾਲ ਉਸਦਾ ਜੁੜਨ ਘੇਰਾ ਵੀ ਵਿਕਸਤ ਹੁੰਦਾ ਜਾਂਦਾ ਹੈ।

ਜੁੜਨ ਦਾ ਇੱਕ ਹੋਰ ਰੂਪ ਹੈ ਕਲਾ ਤੇ ਗਿਆਨ ਰਾਂਹੀ ਜੁੜਨਾ। ਸਾਹਿਤ, ਸੰਗੀਤ, ਚਿੱਤਰਕਾਰੀ, ਮੂਰਤੀਸਾਜ਼ਣ ਵਰਗੀਆਂ ਕਲਾਵਾਂ ਤੋ ਲੈ ਕੇ ਗਿਆਨ, ਮਨੋਵਿਗਿਆਨ ਤੇ ਬ੍ਰਹਮਗਿਆਨ ਦੀਆਂ ਗੱਲਾਂ ਬਾਰੇ ਅਤੇ ਗੁੰਝਲਦਾਰ ਫਿਲੌਸਫੀਆਂ ਦਾ ਪਸਾਰ ਮਨੁੱਖ ਦੀ ਇਸੇ ਜੁੜੇ ਰਹਿਣ ਦੀ ਭਾਵਨਾ ਦਾ ਪ੍ਰਤੀਕ ਹੈ। ਕੁਝ ਸਾਲ ਪਹਿਲਾਂ ਦੀ ਗੱਲ ਹੈ, ਮੈਂ ਕਿਸੇ ਵਿਗਿਆਨਕ ਕਾਨਫਰੰਸ ਦੇ ਸਿਲਸਿਲੇ ਵਿਚ ਯੂਨਾਨ ਦੇ ਇੱਕ ਪੁਰਾਣੇ ਟਾਪੂ ਸਪੈਤਸੀਜ਼ ਗਿਆ ਸਾਂ। ਉੱਥੇ ਅਸੀ ਕਈ ਵਿਗਿਆਨੀ ਇਕੱਠੇ ਹੋ ਕੇ ਇੱਕ ਬਹੁਤ ਪੁਰਾਣੇ ਯੂਨਾਨੀ ਡਰਾਮੇ ਥੀਏਟਰ ਵਿਚ ਗਏ। ਕੋਈ ਦੋ ਹਜ਼ਾਰ ਸਾਲ ਪਹਿਲਾਂ ਦਾ ਲਿਖਿਆ ਯੂਨਾਨੀ ਭਾਸ਼ਾ ਦਾ ਡਰਾਮਾ ਚੱਲ ਰਿਹਾ ਸੀ, ਮੈ ਸਟੇਜ਼ ਦੇ ਬਿਲਕੁਲ ਸਾਹਮਣੇ ਵਾਲੀਆਂ ਪੁਰਾਣੇ ਪੱਥਰਾਂ ਦੀਆਂ ਪੌੜੀਆਂ ਤੇ ਬੈਠਾ ਬਗੈਰ ਭਾਸ਼ਾ ਦੀ ਸਮਝ ਤੋਂ ਵੀ ਮੰਤਰ-ਮੁਗਧ ਹੋਇਆ ਪਿਆ ਸਾਂ। ਅਚਾਨਕ ਕੁਝ ਦੇਰ ਬਾਅਦ ਮੇਰਾ ਧਿਆਨ ਆਪਣੇ ਹੀ ਚਿਹਰੇ ਵੱਲ ਗਿਆ, ਜਿੱਥੇ ਮੇਰੇ ਪਰਲ-ਪਰਲ ਵਗ ਰਹੇ ਅੱਥਰੂਆਂ ਨਾਲ ਮੇਰੀ ਦਾੜ੍ਹੀ ਗੜੁੱਚ ਹੋਈ ਪਈ ਸੀ।

ਉਸ ਦਿਨ ਮੈ ਆਪਣੇ-ਆਪ ਨੂੰ ਇੱਕੋ ਪਲ ਵਿਚ ਬਹੁਤ ਹੀ ਛੋਟਾ ਤੇ ਬਹੁਤ ਹੀ ਵੱਡਾ ਮਹਿਸੂਸ ਕੀਤਾ। ਛੋਟਾ ਇਸ ਲਈ ਕਿ ਮਨੁੱਖ ਦੀ ਹਜ਼ਾਰਾਂ ਸਾਲਾਂ ਤੋ ਚਲੀ ਆ ਰਹੀ ਕਲਾਤਮਕ ਤੇ ਰਚਨਾਤਮਕ ਮਹਾਨਤਾ ਦੇ ਸਾਹਮਣੇ ਇੱਕ ਇਕੱਲੇ ਇਨਸਾਨ ਰੂਪ ਵਿਚ ਮੈ, ਮੇਰੀ ਵਿਗਿਆਨਕ ਖੋਜ, ਮੇਰਾ ਸਭ ਕੁਝ ਕਿੰਨਾ ਅਦਨਾ ਤੇ ਛੋਟਾ ਸੀ, ਪਰ ਨਾਲ ਹੀ ਬਹੁਤ ਵੱਡਾ ਇਸ ਲਈ ਕਿ ਮੈਂ ਮਨੁੱਖ ਤੇ ਮਨੁੱਖਤਾ ਦੀ ਕੈਸੀ ਮਹਾਨ ਪ੍ਰੰਪਰਾ ਦਾ ਹਿੱਸਾ ਸਾਂ। ਜਿਸ ਨੇ ਐਸੇ-ਐਸੇ ਮਹਾਨ ਕੰਮ ਕੀਤੇ ਹਨ ਤੇ ਬੁਨਿਆਦੀ ਰੂਪ ਵਿਚ ਇੱਕ ਮਨੁੱਖ ਹੋਣ ਦੇ ਨਾਤੇ ਮੈ ਵੀ ਉਹ ਕੰਮ ਕਰਨ ਦੇ ਯੋਗ ਹਾਂ।

ਆਪਣੇ-ਆਪ ਨੂੰ ਆਪਣੇ ਤੋਂ ਕਿਤੇ ਵੱਡੇ ਤੇ ਵਿਸ਼ਾਲ ਘੇਰੇ ਨਾਲ ਜੁੜਿਆ ਮਹਿਸੂਸ ਕਰਨਾ ਹੀ ਹਰ ਮਨੁੱਖ ਦੀ ਸਦੀਵੀ ਅੰਦਰੂਨੀ ਲੋੜ ਹੈ। ਇਸ ਜੁੜਨ ਦੀ ਭਾਵਨਾ ਤੇ ਜੁੜੇ ਮਹਿਸੂਸ ਕਰਨ ਦੀ ਸ਼ਕਤੀ ਮਨੁੱਖ ਦਾ ਸਭ ਤੋਂ ਵੱਡਾ ਖਲਾਅ, ਖਾਲੀਪਨ, ਇਕੱਲਾਪਨ, ਹਨੇਰਾ ਖਤਮ ਕਰਦੇ ਹਨ। ਇਹੀ ਖਲਾਅ, ਖਾਲੀਪਨ, ਇਕੱਲਾਪਨ ਤੇ ਕੁਝ ਨਾ ਜਾਣਦੇ ਹੋਣ ਦਾ ਹਨੇਰਾ ਮਨੁੱਖ ਦੀ ਸਾਰੀ ਬੇਚੈਨੀ, ਸਾਰੀ ਅਸ਼ਾਂਤੀ, ਸਾਰੇ ਦੁੱਖਾਂ ਦਾ ਕਾਰਨ ਹੈ।

### ਧਰਮ ਕਿ ਵਿਗਿਆਨਕ ਕਿ ਦੋਵੇਂ ?

ਮਨੁੱਖ ਨੂੰ ਸਭ ਤੋਂ ਵੱਧ ਡਰ ਹਨੇਰੇ ਤੋਂ ਲੱਗਦਾ ਹੈ ਤੇ ਖਾਸ ਕਰਕੇ ਅਗਿਆਨਤਾ ਦੇ ਹਨੇਰੇ ਤੋਂ। ਉਸ ਡਰ ਤੋਂ ਛੁਟਕਾਰਾ ਪਾਉਣ ਲਈ ਮਨੁੱਖ ਨੇ ਕਈ ਢੰਗ ਤਰੀਕੇ ਈਜਾਦ ਕੀਤੇ ਤੇ ਸਮੇ-ਸਮੇਂ ਨਾਲ ਉਨ੍ਹਾਂ ਵਿਚ ਕਈ ਤਬਦੀਲੀਆਂ ਲਿਆਂਦੀਆਂ। ਕੁਦਰਤੀ ਤਾਕਤਾਂ ਦੇ ਕਾਰਨਾ ਪ੍ਰਤੀ ਅਗਿਆਨਤਾ ਦੇ ਹਨੇਰੇ ਨੇ ਵਾਯੂ ਦੇਵਤਾ, ਜਲ ਦੇਵਤਾ, ਅਗਨੀ ਦੇਵਤਾ, ਸੂਰਜ ਦੇਵਤਾ ਵਰਗੇ ਅਨੇਕ ਦੇਵੀ ਦੇਵਤਿਆਂ ਤੇ ਹੋਰ ਧਾਰਨਾਵਾਂ ਨੂੰ ਜਨਮ ਦਿੱਤਾ।

ਬ੍ਰਹਿਮੰਡ ਦੇ ਬਣਨ ਦੀ ਕਿਰਿਆ ਤੇ ਬਾਕੀ ਜੀਵ ਜੰਤੂਆਂ ਤੇ ਮਨੁੱਖਾਂ ਦੇ ਬਣਨ ਦੀ ਕਿਰਿਆ ਪ੍ਰਤੀ ਅਗਿਆਨਤਾ ਦੇ ਹਨੇਰੇ ਨੇ ਸਰਬ-ਸ਼ਕਤੀਮਾਨ ਪ੍ਰਮਾਤਮਾ ਤੇ ਰੱਬ ਦੀ ਧਾਰਨਾ ਨੂੰ ਪੈਦਾ ਕੀਤਾ। ਅਨੇਕਾਂ ਬਿਮਾਰੀਆਂ ਦੇ ਕਾਰਨਾਂ, ਬੁਢੇਪੇ ਦੇ ਕਾਰਨਾਂ ਅਤੇ ਮੌਤਾਂ ਦੇ ਕਾਰਨਾਂ ਪ੍ਰਤੀ ਅਗਿਆਨਤਾ ਦੇ ਹਨੇਰੇ ਨੇ ਨਾ ਸਿਰਫ ਕਈ ਦੇਵੀ-ਦੇਵਤਿਆਂ ਨੂੰ ਸਗੋਂ ਕਈ ਹੋਰ ਧਾਰਨਾਵਾਂ ਨੂੰ ਜਨਮ ਦਿੱਤਾ। ਇਨ੍ਹਾਂ ਧਾਰਨਾਵਾਂ ਦੇ ਅਧਾਰ ਉਪਰ ਮਨੁੱਖ ਦੇ ਸਮਾਜਿਕ ਵਿਕਾਸ ਦੇ ਨਾਲ-ਨਾਲ ਜ਼ਿੰਦਗੀ ਜਿਊਣ ਲਈ ਲੋੜੀਂਦੇ ਪਦਾਰਥਕ, ਸੱਭਿਆਚਾਰਕ ਤੇ ਭਾਵਨਾਤਮਕ ਕਾਨੂੰਨਾਂ ਤੇ ਕਦਰਾਂ-ਕੀਮਤਾਂ ਦੇ ਗੁੰਝਲਦਾਰ ਪ੍ਰਬੰਧਾਂ ਨੇ ਕਈ ਧਰਮਾਂ ਨੂੰ ਜਨਮ ਦਿੱਤਾ।

ਵਿਗਿਆਨ ਨੇ ਦੁਨਿਆਵੀ ਅਤੇ ਪਦਾਰਥੀ ਮਸਲਿਆਂ ਪ੍ਰਤੀ ਇੱਕ-ਇੱਕ ਕਰਕੇ ਲੱਗਭੱਗ ਸਾਰੇ ਅਗਿਆਨਤਾ ਦੇ ਹਨੇਰੇ ਖਤਮ ਕਰ ਦਿੱਤੇ ਹਨ ਤੇ ਇਹ ਸਾਬਤ ਕਰ ਦਿੱਤਾ ਹੈ ਕਿ ਕੁਦਰਤੀ ਤਾਕਤਾਂ ਤੇ ਘਟਨਾਵਾਂ ਪਿੱਛੇ ਕਿਸੇ ਦੇਵੀ-ਦੇਵਤਿਆਂ ਦੀਆਂ ਕਰੋਪੀਆਂ ਤੇ ਸਰਾਪ ਨਹੀ ਸਗੋਂ ਸਿੱਧੇ-ਸਾਦੇ ਭੌਤਿਕ ਕਾਰਨ ਹਨ, ਜਿਨ੍ਹਾਂ ਬਾਰੇ ਫਿਜ਼ਿਕਸ, ਕੈਮਿਸਟਰੀ, ਬਾਇਓਲੋਜੀ ਦੀਆਂ ਕਿਤਾਬਾਂ ਪੜ੍ਹ ਕੇ ਹੁਣ ਪੂਰੀ ਤਰ੍ਹਾਂ ਜਾਣਿਆ ਜਾ ਸਕਦਾ ਹੈ। ਜੇ ਕੁਝ ਐਸੇ ਪਦਾਰਥੀ ਸਵਾਲ, ਕੁਝ ਬਿਮਾਰੀਆਂ ਦੇ ਕਾਰਨ, ਬੁਢੇਪੇ ਦੇ ਕਾਰਨ ਆਦਿ ਵਰਗੇ ਅਗਿਆਨਤਾ ਦੇ ਹਨੇਰੇ ਅਜੇ ਵੀ ਹਨ ਤਾਂ ਉਨ੍ਹਾਂ ਦਾ ਸਮਾਧਾਨ ਵੀ ਵਿਗਿਆਨਕ ਹੱਲਾਂ ਰਾਂਹੀ ਹੀ ਹੋਵੇਗਾ ਨਾ ਕਿ ਕਿਸੇ ਨਵੇ ਦੇਵੀ-ਦੇਵਤੇ ਤੇ ਗੈਬੀ ਸ਼ਕਤੀਆਂ ਦੀਆਂ ਧਾਰਨਾਵਾਂ ਮਿੱਥ ਕੇ।

ਲੇਕਿਨ ਕੁਝ ਮਸਲੇ ਐਸੇ ਹਨ, ਜਿਨ੍ਹਾਂ ਪ੍ਰਤੀ ਇਹ ਸੋਚਿਆ ਜਾਂਦਾ ਹੈ ਕਿ ਵਿਗਿਆਨ ਸ਼ਾਇਦ ਕਦੀ ਵੀ ਕੋਈ ਹੱਲ ਨਾ ਦੇ ਸਕੇ।ਜਿਵੇ ਕਿ ਇਹ ਕਿਹਾ ਜਾ ਸਕਦਾ ਹੈ ਕਿ ਵਿਗਿਆਨ ਇਹ ਤਾਂ ਦੱਸ ਸਕਦਾ ਹੈ ਕਿ ਅੱਖਾਂ ਵਿਚ ਅੱਥਰੂ ਕਿਵੇਂ ਆ ਜਾਂਦੇ ਹਨ, ਲੇਕਿਨ ਸ਼ਾਇਦ ਇਹ ਨਹੀ ਦੱਸ ਸਕਦਾ ਕਿ ਅੱਥਰੂ ਕਿਓ ਆਉਂਦੇ ਹਨ। ਇੰਜ ਹੀ ਸ਼ਾਇਦ ਹੋਰ ਭਾਵਨਾਵਾਂ ਜਿਵੇਂ ਕਿ ਪਿਆਰ, ਗੁੱਸਾ, ਨਫ਼ਰਤ, ਤਰਸ, ਬੇਚੈਨੀ, ਪ੍ਰਸੰਨਤਾ ਤੇ ਅਨੰਦ ਦੀਆਂ ਭਾਵਨਾਵਾਂ ਪ੍ਰਤੀ ਵਿਗਿਆਨਕ ਸਮਝ ਭਲਾ ਕਿਥੋਂ ਕੁ ਤੱਕ ਜਾ ਸਕਦੀ ਹੈ?

ਜਿੱਥੇ ਤੱਕ ਇਨ੍ਹਾਂ ਸਭ ਭਾਵਨਾਵਾਂ ਦਾ ਸਮੁੱਚੇ ਰੂਪ ਵਿਚ ਸੰਬੰਧ ਹੈ ਤਾਂ ਵਿਗਿਆਨ ਬੜੀ ਜਲਦੀ ਹੀ ਇਨ੍ਹਾਂ ਸਭਨਾਂ ਦੀ ਕਾਰਜ-ਪ੍ਰਣਾਲੀ ਬਾਰੇ ਪੂਰੇ ਵਿਸਥਾਰ ਵਿਚ ਗਿਆਨ ਦੇ ਦੇਵੇਗਾ। ਕਿਸੇ ਦੁੱਖ ਦੀ ਖ਼ਬਰ ਨੂੰ ਕੰਨਾਂ ਰਾਹੀ ਸੁਣ ਕੇ, ਦਿਮਾਗ ਦੇ ਕਿਹੜੇ-ਕਿਹੜੇ ਹਿੱਸੇ ਵਿਚ ਕਿਹੜੇ-ਕਿਹੜੇ ਸੈਲਾਂ ਵਿਚ ਬਿਜਲਈ ਹਰਕਤ ਹੁੰਦੀ ਹੈ, ਉਹ ਹਰਕਤ ਦਾ ਸੁਨੇਹਾ ਅੱਖਾਂ ਦੇ ਲੈਨਜ਼ ਦੇ ਪਿੱਛੇ ਐਕਰੀਮਲ ਗ੍ਰੰਥੀ ਨੂੰ ਕਿਹੜੇ ਕੈਮੀਕਲਾਂ ਰਾਹੀਂ ਕਿਵੇਂ ਪੁੱਜਦਾ ਹੈ ਤੇ ਉਥੋਂ ਅੱਥਰੂ ਕਿਵੇ ਬਣ ਕੇ ਬਾਹਰ ਵਗ ਤੁਰਦੇ ਹਨ ਆਦਿ-ਆਦਿ ਦੀ ਸਮਝ ਤਾਂ ਪੂਰੀ ਤਰ੍ਹਾਂ ਆ ਹੀ ਜਾਵੇਗੀ, ਇਹ ਕੋਈ ਵੱਡੀ ਗੱਲ ਨਹੀ।

ਵਿਗਿਆਨ ਦੀ ਸਭ ਤੋਂ ਵੱਡੀ ਸੀਮਾ ਇਕ ਇਕੱਲੇ ਵਿਅਕਤੀ ਦੇ ਪੱਧਰ ਤੇ ਆਉਂਦੀ ਹੈ। ਵਿਗਿਆਨ ਇਹ ਤਾਂ ਦੱਸ ਸਕਦਾ ਹੈ ਕਿ ਕਿਸੇ ਵੀ ਮਨੁੱਖ ਦੇ ਬਣਨ ਵਿਚ ਤੇ ਉਸ ਦੇ ਕਾਰ-ਵਿਉਹਾਰ ਵਿੱਚ ਕਿਨ੍ਹਾਂ-ਕਿਨ੍ਹਾਂ ਸੈੱਲਾਂ ਦਾ, ਜੀਨਾਂ ਦਾ ਕੀ ਯੋਗਦਾਨ ਹੈ। ਲੇਕਿਨ ਵਿਗਿਆਨ ਇਹ ਨਹੀਂ ਦੱਸ ਸਕਦਾ ਹੈ ਕਿ ਬਿਲਕੁਲ ਇੱਕੋ ਜਿਹੇ ਜੀਨਾਂ ਵਾਲੇ, ਸੈੱਲਾਂ ਵਾਲੇ ਦੋ ਜੁੜਵਾਂ ਭਰਾ ਰਾਮ ਤੇ ਸ਼ਾਮ ਇੱਕੋ ਸਮੇ ਵਿਚ, ਇੱਕ ਜਿਹੀਆਂ ਹਾਲਤਾਂ ਵਿਚ ਇੱਕੋ ਜਿਹਾ ਵਿਉਹਾਰ ਕਿਉ ਨਹੀਂ ਕਰਦੇ।

ਇਸ ਦਾ ਜਵਾਬ ਕੋਈ ਵੀ ਨਹੀ ਦੇ ਸਕਦਾ। ਸਿਰਫ ਐਨਾ ਕਹਿ ਦੇਣ ਨਾਲ ਕਿ ਇਹ ਰੱਬ ਦੀ ਮਰਜ਼ੀ ਹੈ, ਸਾਨੂੰ ਕੋਈ ਜਵਾਬ ਨਹੀਂ ਮਿਲਦਾ, ਕੋਈ ਨਵੀ ਸਮਝ ਨਹੀ ਮਿਲਦੀ। ਜੇ "ਰੱਬ" ਦੀ ਥਾਂ ਤੇ "ਧੰਨਾਂ ਸਿੰਘ ਦੀ ਮਰਜ਼ੀ" ਵੀ ਕਹਿ ਦੇਈਏ ਤਾਂ ਕੋਈ ਫਰਕ ਨਹੀ ਪੈਂਦਾ। ਦੋਹਾਂ ਦੀ ਹਾਲਤਾਂ ਵਿਚ ਇਸ ਸਵਾਲ ਦੇ ਜਵਾਬ ਪ੍ਰਤੀ ਅਗਿਆਨਤਾ ਦਾ ਹਨੇਰਾ ਘਟਦਾ ਨਹੀ। ਹਾਂ ਰੱਬ ਦੀ ਧਾਰਨਾਂ ਨੂੰ ਵਿਚ ਲਿਆਉਣ ਨਾਲ ਇੱਕ ਕੰਮ-ਚਲਾਊ, ਡੰਗ-ਟਪਾਊ ਬਹਾਨਾ ਜ਼ਰੂਰ ਬਣ ਜਾਂਦਹ ਹੈ ਜਿਸ ਕਰਕੇ ਇੰਜ ਲੱਗਦਾ ਹੈ ਜਿਵੇ ਜਵਾਬ ਮਿਲ ਗਿਆ ਹੋਵੇ, ਅਗਿਆਨਤਾ ਘਟ ਗਈ ਹੋਵੇ, ਹਨੇਰਾ ਖਤਮ ਹੋ ਗਿਆ ਹੋਵੇ, ਡਰ ਘਟ ਗਿਆ ਹੋਵੇ ਤੇ ਮਨ ਨੂੰ ਸ਼ਾਂਤੀ ਮਿਲ ਗਈ ਹੋਵੇ।

ਇਹੀ ਸਭ ਤੋਂ ਵੱਡਾ ਫਰਕ ਹੈ ਵਿਗਿਆਨ ਤੇ ਧਰਮ ਵਿੱਚ। ਵਿਗਿਆਨ ਆਪਣੇ ਗਿਆਨ ਦੀ ਅਜੋਕੀ ਸੀਮਾ ਨੂੰ ਪਹਿਚਾਨਣ ਤੇ ਉਸ ਤੋਂ ਅੱਗੇ ਦੇ ਅਗਿਆਨਤਾ ਦੇ ਹਨੇਰੇ ਨੂੰ ਸਵੀਕਾਰ ਕਰਦਾ ਹੈ ਤੇ ਇਹ ਗੱਲ ਹੈ ਬੜੀ ਮੁਸ਼ਿਕਲ। ਆਪਣੀ ਅਗਿਆਨਤਾ ਨੂੰ ਸਵੀਕਾਰ ਕਰਨਾ, ਆਪਣੀਆਂ ਕਮੀਆਂ ਨੂੰ ਮੰਨਣਾ ਤੇ ਉਸ ਹਨੇਰੇ ਵਿਚੋਂ ਜਿਊਣਾ ਬਹੁਤ ਡਰਾਉਣਾ ਤੇ ਮੁਸ਼ਕਿਲ ਹੈ। ਮੈਂ ਕੌਣ ਹਾਂ? ਮੈ ਕਿੱਥੋ ਆਇਆ ਹਾਂ? ਮੇਰੀ ਜ਼ਿੰਦਗੀ ਦਾ ਮੰਤਵ ਕੀ ਹੈ? ਮੈਂ ਮਰ ਕੇ ਕਿੱਥੇ ਚਲਾ ਜਾਵਾਂਗਾ? ਇਨ੍ਹਾਂ ਸਾਰੇ ਸਵਾਲਾਂ ਦੇ ਜਵਾਬ ਵਿਗਿਆਨ ਅਨੁਸਾਰ "ਮੈਨੂੰ ਪਤਾ ਨਹੀ" ਹਨ। ਇਹ ਹਨੇਰਾ ਮੰਨਣਾ, ਸਹਿਣਾ ਤੇ ਜਿਊਣਾ ਬੜਾ ਔਖਾ ਹੈ।

ਧਰਮ ਇਸ ਮਾਮਲੇ ਵਿਚ ਤੇ ਕਿਸੇ ਤਰ੍ਹਾਂ ਦੇ ਦੁੱਖ-ਸੁੱਖ ਨਾਲ ਜੁੜੇ (ਖਾਸ ਕਰਕੇ ਦੁੱਖਾਂ ਨਾਲ ਜੁੜੇ) ਅਨੇਕਾਂ ਮਸਲਿਆਂ ਪ੍ਰਤੀ ਕੰਮ-ਚਲਾਊ, ਡੰਗ-ਟਪਾਊ ਬਹਾਨੇ ਘੜਦਾ ਹੈ, ਤੇ ਮਨ ਦੀ ਬੇਚੈਨੀ ਘਟਦੀ ਹੈ। ਇੱਕ ਕਮਜ਼ੋਰ ਵਿਅਕਤੀ ਲਈ ਜਿਸ ਵਿਚ ਅਜੇ ਐਨੀ

ਹਿੰਮਤ ਨਹੀਂ ਕਿ ਉਹ ਅਗਿਆਨਤਾ ਦੇ ਹਨੇਰੇ ਨੂੰ ਨਿਡਰ ਹੋ ਕੇ ਸਾਹਮਣੇ ਸਹਿ ਸਕੇ, ਉਸ ਲਈ ਰੱਬ ਦਾ ਬਹਾਨਾ ਸ਼ਾਇਦ ਠੀਕ ਹੀ ਹੈ, ਪਰ ਹੈ ਇਹ ਕੰਮ-ਚਲਾਊ ਬਹਾਨਾ ਸੀ।

### ਅਧਿਆਤਮਕਤਾ ਕਿ ਬ੍ਰਹਿਮੰਡਵਾਦ

ਸਾਰੇ ਸੰਸਾਰ ਵਿਚਲੇ ਅਨੇਕਾਂ ਧਰਮਾਂ ਦੀਆਂ ਕਈ ਵੱਖ-ਵੱਖ ਫਿਲੋਸਫੀਆਂ ਦੇ ਬਾਵਜੂਦ ਉਨ੍ਹਾਂ ਸਭਨਾਂ ਵਿਚ ਕੁਝ ਖਾਸ ਸਮਾਨਤਾਵਾਂ ਵੀ ਹਨ। ਉਨ੍ਹਾਂ ਸਭ ਸਮਾਨਤਾਵਾਂ ਦਾ ਅਧਾਰ ਮਨੁੱਖ ਨੂੰ ਆਪਣੇ ਇਕੱਲੇਪਨ, ਆਪਣੇ ਖਲਾਅ, ਆਪਣੇ ਹਨੇਰੇ ਦੇ ਡਰ ਤੋਂ ਮੁਕਤ ਕਰਕੇ ਵੱਡੇ, ਹੋਰ ਵੱਡੇ ਘੇਰੇ ਨਾਲ ਜੋੜਨਾ ਹੈ। ਸਾਰੇ ਬ੍ਰਹਿਮੰਡ ਦੀ ਪਦਾਰਥਕ ਸ਼ਕਤੀ ਨਾਲ ਜੁੜਿਆ ਮਹਿਸੂਸ ਕਰਨਾ ਹੀ ਸਪਿਰਿਚਊਲਿਜ਼ਮ (SPIRITUALISM) ਦਾ ਅਸਲੀ ਮਤਲਬ ਹੈ। ਹਰ ਵਿਗਿਆਨੀ ਭਾਵੇ ਉਹ ਆਈਨਸਟਾਈਨ ਹੋਵੇ, ਭਾਵੇ ਡਾਰਵਿਨ, ਭਾਵੇ ਮੈਡਾਵਾਰ, ਰਮਨ, ਬੋਸ, ਸਟੀਫਨ ਹਾਕਿੰਗ ਆਪਣੇ-ਆਪ ਨੂੰ ਇਸ ਤਰ੍ਹਾਂ ਦੇ ਬ੍ਰਹਿਮੰਡਵਾਦ ਨਾਲ ਜੁੜਿਆ ਮਹਿਸੂਸ ਕਰਦਾ ਹੈ। ਲੇਕਿਨ ਇਕ ਖਾਸ ਸੀਮਾਂ ਤੇ ਪਹੁੰਚ ਕੇ ਵਿਗਿਆਨੀ ਇਸ ਸਵਾਲ ਦੇ ਜਵਾਬ ਵਿਚ ਕਿ ਇਹ ਸਾਰਾ ਬ੍ਰਹਿਮੰਡ ਬਣਿਆ ਕਿਵੇਂ, ਆਪਣੀ ਅਗਿਆਨਤਾ ਮੰਨਣ ਨੂੰ ਤਿਆਰ ਹੈ ਤੇ ਉਸ ਹਨੇਰੇ ਦੇ ਡਰ ਨੂੰ ਸਹਿਣ ਲਈ ਤਿਆਰ ਹੈ।

ਪਰ ਜੇ ਤੁਸੀਂ ਇਸ ਹਨੇਰੇ ਦੇ ਡਰ ਨੂੰ ਇਹ ਕਹਿ ਕੇ ਘਟਾਉਣਾ ਹੈ ਕਿ ਇਹ ਸਾਰਾ ਬ੍ਰਹਿਮੰਡ ਰੱਬ ਨੇ ਬਣਾਇਆ ਹੈ ਤਾਂ ਇਸ ਅਧਿਆਤਮਵਾਦ ਨਾਲ ਕੋਈ ਨਵੀਂ ਸਮਝ ਨਹੀਂ ਮਿਲਦੀ ਕਿਉਂਕਿ ਜੇ ਮੈ ਇਹ ਕਹਾਂ ਕਿ ਇਹ "ਧੰਨਾ ਸਿੰਘ" ਨੇ ਬਣਾਇਆ ਹੈ ਤਾਂ ਵੀ ਕੋਈ ਫਰਕ ਨਹੀਂ ਪੈਂਦਾ। ਹਾਂ ਹੋ ਸਕਦਾ ਹੈ ਕਿ ਕਿਸੇ ਧੰਨਾ ਸਿੰਘ ਨੂੰ ਤੁਸੀ ਜਾਣਦੇ ਹੋਵੋ ਸੋ ਇਸ ਗੱਲ ਉਪਰ ਵਿਸ਼ਵਾਸ ਨਾ ਕਰੋ ਤੇ ਕਿਸੇ ਰੱਬ ਨੂੰ ਤੁਸੀ ਜਾਣਦੇ ਨਹੀਂ, ਇਸ ਲਈ ਮੰਨ ਲੈਂਦੇ ਹੋ।

ਮਨ ਦੀ ਸ਼ਾਂਤੀ ਲਈ ਕੋਈ ਜ਼ਰੂਰੀ ਨਹੀਂ ਕਿ ਰੱਬ ਦੀ ਨਸ਼ੀਲੀ ਗੋਲੀ ਦੀ ਵਰਤੋਂ ਕੀਤੀ ਜਾਵੇ। ਵਿਗਿਆਨਕ ਸੋਚ ਸਮਝ ਵੀ ਹਨੇਰੇ ਦੇ ਡਰ ਤੋਂ ਮੁਕਤ ਕਰ ਸਕਦੀ ਹੈ। ਫਰਕ ਸਿਰਫ ਐਨਾ ਹੈ ਕਿ ਵਿਗਿਆਨ ਅਗਿਆਨਤਾ ਦੇ ਹਨੇਰੇ ਨੂੰ ਸਵੀਕਾਰ ਕਰਕੇ ਉਸ ਤੋਂ ਮੁਕਤੀ ਦੁਆ ਸਕਦਾ ਹੈ, ਭਾਵੇ ਇਹ ਕੰਮ ਹੈ ਜ਼ਿਆਦਾ ਮੁਸ਼ਕਿਲ।

ਸ਼ਾਇਦ ਇਹੀ ਕਾਰਨ ਹੈ ਕਿ ਸੰਸਾਰ ਡਰ ਵਿਚ ਅਜੇ ਤੱਕ ਵੀ ਕੋਈ ਪਚਾਨਵੇ ਪ੍ਰਤੀਸ਼ਤ ਲੋਕ ਕਿਸੇ ਨਾ ਕਿਸੇ ਰੂਪ ਵਿਚ ਕਿਸੇ ਰੱਬ ਦੀ ਹੋਂਦ ਨੂੰ ਮੰਨਦੇ ਹਨ। ਖਾਸ ਕਰਕੇ ਦੁੱਖ, ਤਕਲੀਫ, ਮੌਤ ਦੇ ਸਮਿਆਂ ਤੇ ਕੋਈ ਵਿਰਲਾ ਟਾਵਾਂ ਹੀ ਹੁੰਦਾ ਹੈ ਜੋ ਜੇ ਕੋਈ ਵੀ ਕਾਰਨ ਤੇ ਉਪਾਅ ਨਜ਼ਰ ਨਾ ਆ ਰਿਹਾ ਹੋਵੇ ਤਾਂ ਵੀ ਆਪਣੀ ਅਗਿਆਨਤਾ ਦੇ ਹਨੇਰੇ ਦੇ ਡਰ ਨੂੰ ਸਾਹਮਣਿਓਂ ਸਹਿੰਦਾ ਹੈ। ਜ਼ਿੰਦਗੀ ਦੀਆਂ ਭਿਆਨਕ ਘਟਨਾਵਾਂ ਵੇਲੇ ਮਨੁੱਖ ਹਰ ਪਾਸੇ ਤੋਂ ਟੁੱਟਿਆ-ਟੁੱਟਿਆ, ਬਿਖਰਿਆ-ਬਿਖਰਿਆ, ਬੇਬੱਸ ਮਜਬੂਰ ਮਹਿਸੂਸ ਕਰਦਾ ਹੈ। ਉਸ ਦੀ ਇਕੱਲਤਾ ਉਸ ਦਾ ਸਭ ਤੋਂ ਵੱਡਾ ਡਰ ਹੁੰਦਾ ਹੈ। ਇਸ ਇਕੱਲਤਾ ਨੂੰ ਭੰਗ ਕਰਨ ਲਈ, ਇਸ ਡਰ ਨੂੰ ਖਤਮ ਕਰਨ ਲਈ, ਉਸ ਮਨੁੱਖ ਨੂੰ ਦੁਬਾਰਾ ਪਰਵਾਰ, ਸਮਾਜ, ਮਨੁੱਖਤਾ, ਬ੍ਰਹਿਮੰਡ ਨਾਲ ਜੋੜਨ ਲਈ ਕੋਈ ਜ਼ਰੂਰੀ ਨਹੀਂ, ਕਿ ਰੱਬ ਤੇ ਧਰਮ ਵਿਚ ਵਿਸ਼ਵਾਸ ਵੀ ਲੋੜੀਂਦਾ ਹੋਵੇ।

ਇੱਕ ਇਕੱਲੇ ਵਿਅਕਤੀ ਦੀ ਲੋੜ ਦੇ ਰੂਪ ਵਿਚ ਧਰਮ ਤੇ ਅਧਿਆਤਮਕਤਾ ਦੇ ਨੁਕਸਾਨ ਸ਼ਾਇਦ ਹੀ ਕੋਈ ਹੋਣ। ਲੇਕਿਨ ਜਦ ਧਰਮ ਲੋਕਾਂ ਦੇ ਇਕੱਠ ਰੂਪ ਵਿਚ ਪ੍ਰਗਟ ਹੁੰਦਾ ਹੈ ਤੇ ਪ੍ਰਚੱਲਤ ਹੁੰਦਾ ਹੈ ਤਾਂ ਉਸ ਦਾ ਸਮਾਜਿਕ ਰੂਪ ਕੋਈ ਜ਼ਿਆਦਾ ਵਧੀਆ ਨਹੀ ਸਾਬਤ ਹੋਇਆ। ਇਤਿਹਾਸ ਗਵਾਹ ਹੈ ਕਿ ਧਰਮ ਦੇ ਸਮੂਹਿਕ ਰੂਪ ਨੇ ਭਿਆਨਕ ਲੜਾਈਆਂ ਤੇ ਮਨੁੱਖਾਂ ਦਾ ਸ਼ੋਸ਼ਣ ਕਰਨ ਵਿਚ ਅਹਿਮ ਭੂਮਿਕਾ ਨਿਭਾਈ ਹੈ। ਧਰਮ ਤੇ ਧਾਰਮਿਕ ਵਿਸ਼ਵਾਸਾਂ ਦੇ ਝੰਡੇ ਹੇਠਾਂ ਅਨੇਕਾਂ ਜ਼ੁਲਮ ਹੋਏ ਹਨ ਤੇ ਇਸੇ ਰੂਪ ਦੀ ਡਟ ਕੇ ਵਿਰੋਧਤਾ ਸਮਾਜਵਾਦੀਆਂ-ਕਮਿਊਨਿਸਟਾਂ ਵਲੋ ਹੋਈ ਹੈ।

ਵਿਗਿਆਨ ਵੀ ਧਰਮ ਦੇ ਇਸ ਸਮੂਹਿਕ ਪ੍ਰਚੱਲਤ ਰੂਪ ਦੇ ਪੂਰਨ ਵਿਰੋਧ ਵਿਚ ਹੈ। ਇੱਕ ਇਕੱਲੇ ਵਿਅਕਤੀ ਦੀ ਲੋੜ ਸਮਝ ਕੇ ਸ਼ਾਇਦ ਮਨ ਦੀ ਸ਼ਾਂਤੀ ਲਈ ਉਸ ਵਿਅਕਤੀ ਨੂੰ ਇਹ ਰੱਬ ਦਾ ਬਹਾਨਾ ਵਰਤਣਾ ਪੈ ਰਿਹਾ ਹੋਵੇ ਤਾਂ ਸਮਝ ਆਉਂਦਾ ਹੈ, ਲੇਕਿਨ ਰੱਬ ਵਰਗੀਆਂ ਧਾਰਨਾਵਾਂ ਦੇ ਸਹਾਰੇ ਇੱਕ ਜਾਤ ਦਾ ਦੂਜੀ ਜਾਤ ਉੱਪਰ ਦਬਾਓ, ਇੱਕ ਨਸਲ ਦਾ ਦੂਜੀ ਨਸਲ ਉੱਪਰ ਜ਼ੁਲਮ, ਇੱਕ ਕੌਮ ਦਾ ਦੂਜੀ ਕੌਮ ਰਾਹੀਂ ਘਾਣ, ਔਰਤਾਂ ਦਾ ਦਮਨ, ਗਰੀਬਾਂ ਦਾ ਸ਼ੋਸ਼ਣ, ਇਸ ਸਭ ਕਾਸੇ ਦੇ ਵਿਰੁੱਧ ਵਿਗਿਆਨ ਦੀ ਆਵਾਜ਼ ਸਭ ਤੋਂ ਉੱਚੀ ਰਹੀ ਹੈ। ਵਿਗਿਆਨ ਵਿਚ ਕੋਈ ਇਕੱਲਾ ਦੁਕੱਲਾ ਵਿਗਿਆਨੀ ਤਾਂ ਮਾੜਾ ਤੇ ਜ਼ਾਲਮ ਹੋ ਸਕਦਾ ਹੈ, ਪਰ ਸਮੂਹਿਕ ਰੂਪ ਵਿੱਚ ਵਿਗਿਆਨ ਮਨੁੱਖਤਾ ਨੂੰ ਆਪਸ ਵਿਚੰ ਜੋੜਨ ਦਾ ਸਭ ਤੋਂ ਸ਼ਕਤੀਸ਼ਾਲੀ ਤਰੀਕਾ ਹੈ। ਇਸ ਦੇ ਬਿਲਕੁਲ ਉਲਟ ਧਰਮ ਵਿਚ ਇਕੱਲੇ-ਇਕੱਲੇ ਰੂਪ ਵਿਚ ਤਾਂ ਸ਼ਾਇਦ ਹੀ ਕੋਈ ਮਾੜਾ ਇਨਸਾਨ ਹੋਵੇ, ਲੇਕਿਨ ਸਮੂਹਿਕ ਰੂਪ ਵਿਚ ਧਰਮ ਮਨੁੱਖਾਂ ਨੂੰ ਇੱਕ-ਦੂਜੇ ਨਾਲੋ ਤੋੜਦਾ ਹੈ, ਗਰੁੱਪਾਂ ਵਿਚ ਵੰਡਦਾ ਹੈ, ਲੜਾਉਂਦਾ ਹੈ।

### ਜੁੜਨ ਦਾ ਘੇਰਾ

ਲੋੜ ਹੈ ਵਿਗਿਆਨਕ ਸੋਚ ਤੇ ਢੰਗ ਤਰੀਕੇ ਨਾਲ ਆਪਣੇ-ਆਪ ਨੂੰ ਜੋੜਨ ਦੀ, ਆਪਣੇ ਆਲੇ-ਦੁਆਲੇ ਨਾਲ ਜੁੜਨ ਦੀ, ਸਾਰੀ ਮਨੁੱਖਤਾ ਨਾਲ ਜੁੜਨ ਦੀ, ਸਾਰੇ ਬ੍ਰਹਿਮੰਡ ਨਾਲ ਜੁੜਨ ਦੀ ਤੇ ਵਾਪਸ ਫੇਰ ਆਪਣੇ-ਆਪ ਨਾਲ ਜੁੜਨ ਦੀ। ਇਹੀ ਤਰੀਕਾ ਸਹੀ ਮਨ ਦੀ ਸ਼ਾਂਤੀ ਦੇ ਸਕਦਾ ਹੈ। ਤਾਂ ਹੀ ਐਸੀ ਮਨ ਦੀ ਸ਼ਾਂਤੀ ਨਾਲ ਅਸੀ ਪੂਰੀ ਤਰ੍ਹਾਂ ਆਪਣੀਆਂ ਕ੍ਰਿਆਤਮਕ ਸ਼ਕਤੀਆਂ ਪਹਿਚਾਣ ਸਕਾਂਗੇ ਤੇ ਉਨ੍ਹਾਂ ਨੂੰ ਮਨੁੱਖਤਾ ਦੀ ਭਲਾਈ ਲਈ ਵਰਤ ਸਕਾਂਗੇ।

ਜੁੜਦੇ-ਜੁੜਦੇ ਜਾਣਾ ਦਾ ਇਹ ਸਿਲਸਿਲਾ ਜੇ ਸਿਰਫ ਇੱਕ ਲੰਬੀ ਲਾਈਨ ਵਿਚ ਤੋਰੀ ਜਾਈਏ ਤਾਂ ਕਿਧਰੇ ਨਾ ਕਿਧਰੇ ਪਹੁੰਚ ਕੇ ਉਸ ਲਾਈਨ ਦਾ ਅਖੀਰ ਆ ਗਿਆ ਜਾਪਦਾ ਹੈ ਤੇ ਉਸ ਤੋ ਅੱਗੇ ਹਨੇਰਾ ਹੀ ਹਨੇਰਾ। ਉਸ ਹਨੇਰੇ ਨੂੰ ਐਵੇ ਕੰਮ-ਚਲਾਊ ਧਾਰਮਿਕ ਬਹਾਨਿਆਂ ਦੇ ਸਹਾਰੇ ਨਾਲ ਭਰਨ ਦੀ ਬਜਾਏ, ਜੁੜਨ ਦੀ ਇਸ ਕਿਰਿਆ ਨੂੰ ਇੱਕ ਘੇਰੇ ਦਾ ਰੂਪ ਦਿੱਤਾ ਜਾ ਸਕਦਾ ਹੈ ਜਿਸ ਦਾ ਅੰਤ ਕੋਈ ਨਹੀਂ ਹੈ।

ਜੁੜਨ ਕਿਰਿਆ ਨੂੰ ਘੇਰੇ ਜਾਂ ਅਨੰਤ ਚੱਕਰ ਦਾ ਰੂਪ ਕਿਵੇ ਦਿੱਤਾ ਜਾਵੇ, ਇਸ ਦੀ ਇੱਕ ਉਦਾਹਰਣ ਇੱਕ ਨਵੀਂ ਬਣੀ ਅਮਰੀਕੀ ਫਿਲਮ 'ਕੋਨਟੈਕਟ' ਵਿਚ ਮਿਲਦੀ ਹੈ। ਪ੍ਰਸਿੱਧ ਤਾਰਾ-ਵਿਗਿਆਨੀ ਕੋਸਲ ਸੇਗਨ ਦੀ ਕਹਾਣੀ ਉਪਰ ਬਣੀ, ਇਸ ਖੂਬਸੂਰਤ ਫਿਲਮ ਦਾ ਇੱਕ ਸੀਨ ਹੈ, ਜਦੋਂ ਸਾਰੇ ਬ੍ਰਹਿਮੰਡ ਨੂੰ ਸਰ ਕਰ ਲੈਣ ਤੋਂ ਬਾਅਦ ਤੇ ਆਪਣੀਆਂ ਸਾਰੀਆਂ ਵਿਗਿਆਨਕ ਪ੍ਰਾਪਤੀਆਂ ਤੋਂ ਬਾਅਦ ਉਹ ਵਿਗਿਆਨੀ ਔਰਤ ਆਪਣਾ ਸਾਰਾ ਗਿਆਨ ਵੱਡੇ-ਵੱਡੇ ਵਿਗਿਆਨੀਆਂ ਤੇ ਲੀਡਰਾਂ ਦੀ ਬਜਾਏ ਛੋਟੇ-ਛੋਟੇ ਬੱਚਿਆਂ ਨਾਲ ਸਾਂਝਾ ਕਰ ਰਹੀ ਹੁੰਦੀ ਹੈ।

ਬ੍ਰਹਿਮੰਡ ਤੋਂ ਬਾਅਦ ਬੱਚਿਆਂ ਰਾਹੀਂ ਮਨੁੱਖਤਾ ਨਾਲ ਤੇ ਆਪਣੇ-ਆਪ ਨਾਲ ਜੁੜਨਾ ਤੇ ਇਸ ਘੇਰੇ ਨੂੰ ਚੱਲਦੇ ਰੱਖਣ ਦੇ ਇਸ ਨਜ਼ਾਰੇ ਨੂੰ ਵੇਖ ਕੇ ਫਿਲਮ ਹਾਲ ਵਿਚ ਮੇਰੇ ਨਾਲ ਵਾਲੀ ਸੀਟ ਤੇ ਬੈਠੇ ਹੋਏ ਮੇਰੇ ਗਿਆਰਾਂ ਸਾਲਾਂ ਦੇ ਬਰਖੁਰਦਾਰ ਅਨੁਰੇਸ਼ ਦੇ ਮੂੰਹੋ ਆਪਣੇ-ਆਪ ਹੀ ਨਿਕਲਿਆ, "ਬਈ ਵਾਹ, ਰਮਾ ਭੂਆ ਜੀ।"

ਆਪਣੇ-ਆਪ ਤੋਂ ਗਿਆਨ ਰਾਹੀਂ ਬ੍ਰਹਿਮੰਡ ਦੀਆਂ ਉਚਾਈਆਂ ਤੱਕ ਪੁੱਜਣਾ ਤੇ ਇੱਕ ਵਾਰ ਫੇਰ ਬੱਚਿਆਂ ਵਿਚ ਆਪਣਾ ਗਿਆਨ ਵੰਡ ਕੇ ਆਪਣੇ-ਆਪ ਨਾਲ ਜੁੜਨਾ ਹੀ ਵਿਗਿਆਨਕ ਤਰੀਕਾ ਹੈ। ਇਸ ਲਈ ਨਾ ਤਾਂ ਕਿਸੇ ਕੰਮ-ਚਲਾਊ, ਡੰਗ-ਟਪਾਊ ਧਾਰਮਿਕ ਬਹਾਨੇ ਦੀ ਲੋੜ ਹੈ ਤੇ ਨਾ ਹੀ ਅਗਿਆਨਤਾ ਦੇ ਹਨੇਰੇ ਤੋਂ ਡਰਨ ਦੀ। ਮਨ ਦੀ ਸ਼ਾਂਤੀ ਲਈ ਵਿਗਿਆਨ ਜ਼ਿਆਦਾ ਮਨੁੱਖਤਾਵਾਦੀ ਤੇ ਜ਼ਿਆਦਾ ਕਿਰਿਆਤਮਕ ਤਰੀਕਾ ਹੈ।

---

## ਸੂਚਨਾ

ਕੁਝ ਤਕਨੀਕੀ ਕਾਰਨਾਂ ਕਰਕੇ ਬੱਚਿਆਂ ਲਈ ਸੁਆਲ-ਜੁਆਬ ਕਾਲਮ, 'ਤੁਸੀ ਕੀ ਜਾਣਦੇ ਹੋ ?' ਕੁਝ ਸਮੇ ਲਈ ਬੰਦ ਕੀਤਾ ਜਾਂਦਾ ਹੈ। ਜਲਦੀ ਹੀ ਫਿਰ ਸ਼ੁਰੂ ਕੀਤਾ ਜਾਵੇਗਾ।

– – –

'ਤਰਕਸ਼ੀਲ' ਦੇ ਕਾਫੀ ਸਾਰੇ ਪੁਰਾਣੇ ਅੰਕ ਵੀ ਹੁਣ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਦਫਤਰ ਵਿਚ ਉਪਲਬਧ ਹਨ।ਜੇਕਰ ਕਿਸੇ ਵੀ ਪਾਠਕ ਨੂੰ ਚਾਹੀਦੇ ਹੋਣ ਤਾਂ ਉਹ ਸੂਬਾ ਦਫਤਰ ਨਾਲ ਸੰਪਰਕ ਕਰ ਸਕਦਾ ਹੈ।

– – –

## ਸ਼ੰਕਾ-ਨਵਿਰਤੀ

ਸ਼ੰਕਾ : ਪੇਂਡੂ ਲੋਕਾਂ ਦਾ ਵਿਚਾਰ ਹੈ ਕਿ ਜੇਕਰ ਕੱਦੂ, ਤੋਰੀ ਜਾਂ ਹੋਰ ਸਬਜ਼ੀ ਦੀਆਂ ਵੇਲਾਂ ਨੂੰ ਗਰਭਵਤੀ ਔਰਤ ਦਾ ਪਰਛਾਵਾਂ ਪੈ ਜਾਵੇ ਤਾਂ ਫਲ ਸੁੱਕਣ ਲੱਗ ਜਾਂਦੇ ਹਨ ਕੀ ਇਹ ਧਾਰਨਾ ਸਹੀ ਹੈ ਜਾਂ ਐਵੇਂ ਅੰਧ ਵਿਸ਼ਵਾਸ ਹੀ ਹੈ? ਕੀ ਗੁੱਗਲ ਆਦਿ ਦੀ ਧੂਣੀ ਦੇਣ ਨਾਲ ਸਬਜੀਆਂ ਦੀਆਂ ਵੇਲਾਂ ਨੂੰ ਵੱਧ ਫਲ ਲੱਗਦਾ ਹੈ?

*– ਗੁਰਪਰੀਤ ਸਿੰਘ*

ਨਵਿਰਤੀ : ਸਭ ਤੋਂ ਪਹਿਲੀ ਗੱਲ ਪੰਜਾਬ ਵਿਚ ਗਰਭਵਤੀ ਔਰਤ ਦੇ ਪਰਛਾਵੇ ਨਾਲ ਵੇਲਾਂ ਦੇ ਫਲ ਸੁੱਕਣ ਦਾ ਕਿਤੇ ਵੀ ਵਹਿਮ ਨਹੀਂ ਕੀਤਾ ਜਾਂਦਾ ਸਗੋਂ ਇਸ ਦੇ ਉਲਟ ਵਹਿਮ ਪ੍ਰਚਲਤ ਹੈ ਕਿ ਗਰਭਵਤੀ ਔਰਤ ਦੇ ਪਰਛਾਵੇਂ ਨਾਲ ਵੇਲਾਂ ਨੂੰ ਵੱਧ ਫਲ ਲੱਗਦਾ ਹੈ। ਇਸ ਪ੍ਰਚਲਤ ਵਹਿਮ ਦਾ ਵੀ ਕੋਈ ਵਿਗਿਆਨਕ ਆਧਾਰ ਨਹੀਂ ਹੈ। ਆਦਿ-ਮਨੁੱਖ ਕਿਉਂਕਿ ਜੀਵਾਂ ਅਤੇ ਪੌਦਿਆਂ ਦੀ ਪ੍ਰਜਣਨ ਕ੍ਰਿਆ ਦੇ ਵਿਗਿਆਨਕ ਗਿਆਨ ਤੋਂ ਵਾਂਝਾ ਸੀ। ਇਸ ਕਰਕੇ ਉਹ ਆਪਣੇ ਕਲਪਨਾ ਨਾਲ ਸਮਰੂਪਤਾਵਾਂ ਘੜ ਲੈਂਦਾ ਸੀ। ਔਰਤ ਬੱਚਾ ਪੈਦਾ ਕਰਦੀ ਹੈ, ਧਰਤੀ ਪੌਦੇ ਪੈਦਾ ਕਰਦੀ ਹੈ। ਇਸੇ ਆਧਾਰ ਤੇ ਸਮਝ ਲਿਆ ਜਾਂਦਾ ਸੀ ਕਿ ਔਰਤ ਅਤੇ ਧਰਤੀ ਇਕੋ ਜਿਹੀਆਂ ਹੀ ਹਨ। ਔਰਤ ਦੀ ਪ੍ਰਜਣਨ ਸ਼ਕਤੀ ਧਰਤੀ ਜਾਂ ਵੇਲਾਂ ਆਦਿ ਵਿਚ ਬਦਲੀ ਜਾ ਸਕਦੀ ਹੈ। ਅਜਿਹੀ ਸੋਚ ਅਧੀਨ ਗਰਭਵਤੀ ਔਰਤ ਦੇ ਪਰਛਾਵੇ ਨਾਲ ਵੇਲਾਂ ਨੂੰ ਫੁੱਲ-ਫਲ ਪੈਣ ਅਤੇ ਬਾਂਝ ਔਰਤ ਦੇ ਪਰਛਾਵੇਂ ਨਾਲ ਸੁੱਕ ਜਾਣ ਦੀ ਧਾਰਨਾ ਜੁੜੀ ਹੋਈ ਹੈ। ਸੋ ਇਹ ਇਕ ਨਿਰਮੂਲ ਵਹਿਮ ਹੀ ਹੈ। ਇਸੇ ਪ੍ਰਕਾਰ ਗੁੱਗਲ ਦੀ ਧੂਣੀ ਨਾਲ ਪੌਦਿਆਂ ਦੀ ਪ੍ਰਜਣਨ ਸ਼ਕਤੀ ਵਿਚ ਵਾਧਾ ਹੋਣ ਦਾ ਵੀ ਕੋਈ ਵਿਗਿਆਨਕ ਅਧਾਰ ਨਹੀਂ ਹੈ। ਕੋਈ ਵੀ ਕਾਰਬਨ ਵਾਲਾ ਪਦਾਰਥ (ਗੁੱਗਲ ਵਿਚ ਵੀ ਕਾਰਬਨ ਹੈ) ਸੜਕੇ ਕਾਰਬਨ ਡਾਈਆਕਸਾਈਡ ਪੈਦਾ ਕਰਦਾ ਹੈ। ਕਾਰਬਨ ਡਾਈਆਕਸਾਈਡ ਹਵਾ ਵਿਚ ਪਹਿਲਾਂ ਵੀ ਮੌਜੂਦ ਹੁੰਦੀ ਹੈ। ਭਾਰਤੀ ਧਾਰਮਿਕ ਪਰੰਪਰਾ ਵਿਚ ਗੁੱਗਲ ਦੀ ਖਾਸ ਗੰਧ ਕਾਰਨ ਇਸਨੂੰ ਧਾਰਮਿਕ ਸੰਸਕਾਰਾਂ (ਹਵਨਾਂ) ਆਦਿ ਵਿਚ ਵਰਤਿਆ ਜਾਂਦਾ ਰਿਹਾ ਹੈ। ਇਸਦੇ ਖਾਸ ਧੂਏਂ ਅਤੇ ਗੰਧ ਕਾਰਨ ਇਸਦੀ ਧੂਣੀ ਮੱਖੀਆਂ, ਮੱਛਰ, ਕੀਟ-ਪਤੰਗੇ ਭਜਾਉਣ ਲਈ ਵੀ ਕੀਤੀ ਜਾਂਦੀ ਸੀ ਅਤੇ ਕਿਤੇ-ਕਿਤੇ ਹੁਣ ਵੀ ਕਰ ਲਈ ਜਾਂਦੀ ਹੈ। ਆਮ ਹਾਲਤਾਂ ਵਿਚ ਗੁੱਗਲ ਦੀ ਧੂਣੀ ਸਬਜ਼ੀਆਂ ਦਾ ਉਤਪਾਦਨ ਵਧਾ ਦੇਵੇ, ਇਸਦਾ ਕੋਈ ਵਿਗਿਆਨਕ ਆਧਾਰ ਨਹੀ ਹੈ।

---

ਮਨੁੱਖਤਾ ਨੇ ਹੋਸ਼ ਸੰਭਾਲੀ, ਰੱਬ ਦਾ ਹੁਲੀਆ ਘੜਿਆ,
ਕਲਪੀ ਗਈ ਖਿਆਲ ਦੀ ਦੁਨੀਆਂ, ਰਿਸ਼ੀਆਂ ਮੁਨੀਆਂ ਦੁਆਰਾ।

*(ਚਾਤ੍ਰਿਕ)*

# ਤੰਬਾਕੂ ਅਤੇ ਕੈਂਸਰ – ਇੱਕ ਜਾਨਲੇਵਾ ਰਿਸ਼ਤਾ



*ਡਾ. ਮਹਾਂਵੀਰ ਦਾਸ,*
*ਸਾਬਕਾ ਡਾਇਰੈਕਟਰ–ਇਨ–ਚੀਫ, ਸਿਹਤ ਸੇਵਾਵਾਂ, ਬਿਹਾਰ।*

ਪੁਰਾਣਾ ਸੰਕਲਪ ਕਿ ਕੈਂਸਰ ਇਕ ਲਾਇਲਾਜ ਬੀਮਾਰੀ ਹੈ ਜਿਸ ਲਈ ਹਰ ਯਤਨ ਅਸਫਲ ਰਹਿੰਦਾ ਹੈ, ਹੁਣ ਦਿਨੋ ਦਿਨ ਗੰਭੀਰ ਖੋਜਾਂ ਹੋਣ ਤੋ ਬਾਅਦ ਟੁਟਦਾ ਜਾ ਰਿਹਾ ਹੈ। ਪਿਛਲੇ ਦੋ ਦਹਾਕੇ ਇਸ ਸਬੰਧੀ ਕੀਤੀਆਂ ਖੋਜਾਂ ਦੀ ਮੂੰਹ ਬੋਲਦੀ ਤਸਵੀਰ ਹਨ। ਹੁਣ ਇਹ ਸਪੱਸ਼ਟ ਹੋ ਗਿਆ ਹੈ ਕਿ ਲੱਗਭਗ ਤੀਸਰਾ ਹਿੱਸਾ ਕੈਂਸਰ ਦੇ ਮਰੀਜ਼ ਠੀਕ ਹੋ ਸਕਦੇ ਹਨ ਜੇ ਉਹਨਾਂ ਦੀ ਇਹ ਬੀਮਾਰੀ ਸਮੇ ਸਿਰ ਪੜਤਾਲ ਲਈ ਜਾਵੇ। ਮਰੀਜਾਂ ਦੇ ਵੱਡੇ ਹਿੱਸੇ ਨੂੰ ਜਿੰਨ੍ਹਾਂ ਲਈ ਇਹ ਬੀਮਾਰੀ ਲਾਇਲਾਜ ਬਣ ਚੁੱਕੀ ਹੈ। ਸੁਧਰੀਆਂ ਹੋਈਆਂ ਹਾਲਤਾਂ ਵਿਚ ਜਿਉਣ ਦੇ ਸਮਰੱਥ ਬਣਾਇਆ ਜਾ ਸਕਦਾ ਹੈ। ਸਰੀਰਕ ਵਿਗਿਆਨੀਆਂ ਅਨੁਸਾਰ 30% ਕੈਂਸਰ ਦੇ ਕਾਰਨ ਕੇਵਲ ਤੰਬਾਕੂ ਦੀ ਵਰਤੋ ਕਰਕੇ ਹੀ ਹਨ। ਜਿੰਨਾਂ ਨੂੰ ਸਿਹਤ ਸਿਖਿਆ ਦੀ ਜਾਣਕਾਰੀ ਅਤੇ ਤੰਬਾਕੂ ਤੋਂ ਪ੍ਰਹੇਜ ਕਰਕੇ ਬਚਾਇਆ ਜਾ ਸਕਦਾ ਹੈ।

ਤੰਬਾਕੂ ਵਿਚਲੇ ਹਾਨੀਕਾਰਕ ਤੱਤ :– ਤੰਬਾਕੂ ਵਿਚ ਜੋ ਹੁਣ ਤੱਕ ਜ਼ਹਿਰੀਲੇ ਜਾਂ ਸਿਹਤ ਲਈ ਹਾਨੀਕਾਰਕ ਤੱਤਾਂ ਦੀ ਖੋਜ ਹੋਈ ਹੈ, ਦੀ ਗਿਣਤੀ ਤਕਰੀਬਨ 4000 ਤੋ ਵਧੇਰੇ ਹਨ ਜਿਹੜੇ ਸਿਹਤ ਦੇ ਵਿਗਾੜ ਦਾ ਕਾਰਨ ਬਣਦੇ ਹਨ। ਇਹਨਾਂ ਵਿਚੋ 5% ਅਜਿਹੇ ਹਨ ਜਿਹੜੇ ਹਾਈਡਰੋ ਕਾਰਬਨ, ਪੋਲੀ ਐਰੋਮੈਟਿਕ ਹਾਈਡਰੋਕਾਰਬਨ, ਨਾਈਟਰੋਜਨ ਕੰਪਾਊਡ, ਐਮ. ਨਾਈਟਰੋਜਨ ਐਨ. ਨਿਕੋਟੀਨ (ਜਿਹੜੇ ਖੈਣੀ ਅਤੇ ਜ਼ਰਦਦੇ ਵਿਚ ਵੀ ਹੁੰਦੇ ਹਨ) ਫੀਨੋਲ, ਫੈਟੀ ਐਸਿਡ ਈਸਟਰ ਅਤੇ ਫਰੀ ਫੈਰੀ ਐਸਿਡ ਆਦਿ ਨਾਮਾਂ ਅਧੀਨ ਪੜਤਾਲੇ ਗਏ ਹਨ। ਨਿਕੋਟੀਨ ਤੰਬਾਕੂ ਵਿਚਲਾ ਬਹੁਤ ਹੀ ਅਹਿਮ ਤੱਤ ਹੈ। ਜਿਹੜਾ ਬੇਹੱਦ ਜ਼ਹਿਰੀਲਾ ਅਤੇ ਹੈਰੋਇਨ ਕੋਕੀਨ, ਮੈਰੀਜ਼ੁਆਨਾ ਅਤੇ ਅਲਕੋਹਲ ਤੋ ਵੀ ਜ਼ਿਆਦਾ ਅਮਲੀ ਜਾਂ ਨਸ਼ਈ ਬਣਟ ਦੀਆਂ ਆਦਤਾਂ ਪਕਾਉਣ ਲਈ ਜਿੰਮੇਵਾਰ ਹੈ। ਸਿਗਰਟ ਦੇ ਧੂੰਏ ਅੰਦਰ ਜਿਹੜੇ ਹੋਰ ਜ਼ਹਿਰੀਲੇ ਅਤੇ ਨਸ਼ੇ ਵਾਲੇ ਤੱਤ ਹਨ ਉਹ ਕਾਰਬਨ ਮੋਨੋਆਕਸਾਈਡ, ਹਾਈਡਰੋਜਨ ਸਾਈਨਾਇਡ, ਆਰਸੈਨਿਕ, ਅਮੋਨੀਆ ਆਦਿ।

ਤੰਬਾਕੂ ਪੀਣਿਆਂ ਦੀ ਭਾਰਤ ਵਿਚ ਸਥਿਤੀ :– ਵਿਸ਼ਵ ਭਰ ਵਿਚ ਤੰਬਾਕੂ ਪੀਣ (ਧੂੰਏ ਦੁਆਰਾ ਸੜਾਕਣ) ਖਾਣ ਆਦਿ ਦੇ ਅਨੇਕਾਂ ਤਰੀਕੇ ਪ੍ਰਚਲਤ ਹਨ। ਭਾਰਤ ਵਿਚ ਮੂੰਹ ਦੇ ਕੈਂਸਰ ਦੇ ਮਰੀਜ਼ਾਂ ਦੀ ਗਿਣਤੀ ਵਿਸ਼ਵ ਭਰ ਤੋਂ ਵਧੇਰੇ ਹੈ। ਇਸਦਾ ਵੱਡਾ ਕਾਰਨ ਲੋਕਾਂ ਦੁਆਰਾ ਖੈਣੀ, ਜ਼ਰਦਾ, ਪਾਨ ਮਸਾਲਾ, ਗੁਟਖਾ, ਲਾਲ ਦੰਤ ਮੰਜਣ ਕਰਕੇ ਹੈ ਜਿਹੜੇ ਭਾਰਤ ਵਿਚ ਪ੍ਰਚਲਤ ਹਨ। ਬਿਹਾਰੀਆਂ ਦੇ ਮੂੰਹ ਦੇ 90% ਕੈਂਸਰ ਦਾ ਕਾਰਨ ਇਹ ਤੌਰ ਤਰੀਕੇ ਹਨ। ਖੈਣੀ, ਮਜ਼ਦੂਰਾਂ ਵਿਚ ਭੁਖ ਮਾਰਨ ਅਤੇ ਰੀਲੈਕਸ ਕਰਨ ਵਾਸਤੇ ਵਰਤੀ ਜਾਣ ਵਾਲੀ ਤੰਬਾਕੂ ਦੀ ਆਦਤ ਹੈ। ਹੁਣ ਇਹ ਸਮਾਜ ਦੀਆਂ ਅਮੀਰ, ਗਰੀਬ, ਪੜੇ–ਲਿਖੇ ਅਤੇ ਅਨਪੜਾਂ ਵਿਚ ਆਮ ਵਰਤੀ ਜਾ ਰਹੀ ਹੈ। ਪਿੰਡਾਂ ਵਿਚ ਅਤੇ ਸ਼ਹਿਰਾਂ ਵਿਚ ਇਹ ਆਦਤ ਇਸਤਰੀਆਂ ਅਤੇ ਪੁਰਸ਼ਾਂ ਦੋਨਾਂ ਵਿਚ ਵਧਦੀ ਜਾ ਰਹੀ ਹੈ। ਇਥੋ ਤੱਕ ਕਾਲਜ ਅਤੇ ਸਕੂਲਾਂ ਦੇ ਵਿਦਿਆਰਥੀਆਂ ਵਿਚ ਵੀ ਇਸਦੀ ਧੁੱਤ ਵਧਦੀ ਜਾ ਰਹੀ ਹੈ। ਜਾਤ ਅਤੇ ਧਰਮ ਦੇ ਬੈਰੀਅਰ ਵੀ ਇਸਤੇ ਕੋਈ ਅਸਰ ਨਹੀਂ ਕਰ ਰਹੇ।

ਆਂਧਰਾ ਪ੍ਰਦੇਸ਼ ਵਿਚ ਭਾਵੇਂ ਪਾਨ ਦੀ ਵਰਤੋਂ ਕਾਫੀ ਘਟੀ ਹੈ ਪਰੰਤੂ ਗੁਟਕਾ ਅਤੇ ਪਾਨ ਮਸਾਲਾ ਜਿਹੜਾ ਕਾਫੀ ਸਸਤੀਆਂ ਕੀਮਤਾਂ ਤੇ ਉਪਲਪਧ ਹੈ ਦੀ ਆਦਤ ਲੋਕਾਂ ਵਿਚ ਕਾਫੀ ਵਧੀ ਹੈ।

ਤੰਬਾਕੂ ਦੀ ਸਮੱਸਿਆ ਦਾ ਪਸਾਰ :– ਭਾਵੇ ਤੰਬਾਕੂ ਦੀ ਪਰ ਕੈਪਟਾ ਵਰਤੋਂ 1.4% ਸਮੁੱਚੇ ਸੰਸਾਰ ਵਿਚ ਘਟੀ ਹੈ। ਖਾਸ ਕਰਕੇ ਵਿਕਸਤ ਦੇਸ਼ਾਂ ਅੰਦਰ ਪਰੰਤੂ ਵਿਕਾਸ ਕਰ ਰਹੇ ਦੇਸ਼ਾਂ ਅੰਦਰ ਇਸਦੀ ਵਰਤੋ 1.7% ਵਧ ਗਈ ਹੈ। ਭਾਰਤ ਵਿਚ ਇਸਦਾ ਵਾਧਾ 2% ਹੋ ਗਿਆ ਹੈ। ਭਾਰਤੀ ਕੌਂਸਲ ਫਾਰ ਮੈਡੀਕਲ ਰਿਸਰਚ ਦੇ ਅੰਦਾਜ਼ੇ ਮੁਤਾਬਕ ਸੰਨ 1992 ਵਿਚ 6.44 ਲੱਖ ਨਵੇਂ ਕੈਂਸਰ ਦੇ ਕੇਸ ਆਏ ਅਤੇ ਜਿੰਨਾਂ ਵਿਚੋ 2.18 ਲੱਖ (33%) ਤੰਬਾਕੂ ਨਾਲ ਸਬੰਧਤ ਸਨ। ਇਤਨਾ ਹੀ ਨਹੀਂ 1991 ਵਿਚ ਤੰਬਾਕੂ ਦੀ ਆਦਤ ਕਾਰਨ ਹੋਏ ਕੈਂਸਰ ਦੇ 80,000 ਮਰੀਜ਼ਾਂ ਦੀ ਮੌਤ ਹੋਈ। ਇਸਦਾ ਇਹ ਅਰਥ ਨਿਕਲਦਾ ਹੈ ਕਿ ਭਾਰਤ ਵਿਚ ਹਰ ਰੋਜ਼ 2200 ਮਰੀਜ਼ ਤੰਬਾਕੂ ਦੀ ਆਦਤ ਕਾਰਨ ਹੋਏ ਕੈਂਸਰ ਕਰਕੇ ਹੀ ਮਰਦੇ ਹਨ। ਜੇ ਅੱਜ ਇਸਤੇ ਰੋਕ ਨਾ ਲਾਈ ਗਈ ਤਾਂ ਆਉਂਦੇ 30-40 ਸਾਲਾਂ ਤੱਕ ਇਨੀ ਗਿਣਤੀ ਤਿੰਨ ਸੈਕੰਡ ਵਿਚ ਹੀ ਮਰ ਜਾਇਆ ਕਰੇਗੀ।

ਵਿਸ਼ਵ ਸਿਹਤ ਸੰਸਥਾ ਦੇ ਅੰਦਾਜ਼ਿਆਂ ਮੁਤਾਬਕ ਸਮੁੱਚੇ ਸੰਸਾਰ ਵਿਚ ਤੰਬਾਕੂ ਕਾਰਨ ਹੋਏ ਕੈਂਸਰ ਦੇ ਮਰਨ ਵਾਲਿਆਂ ਦੀ ਗਿਣਤੀ 1990 ਵਿਜ ਤਿੰਨ ਮਿਲੀਅਨ ਸੀ। ਵਿਕਾਸਸ਼ੀਲ ਦੇਸ਼ਾਂ ਅੰਦਰ ਇਹ ਮੌਤ ਦਰ 2 ਮਿਲੀਅਨ ਸਾਲਾਨਾ ਰਹੀ। ਇਹ ਦਰ ਵਿਕਸਤ ਦੇਸ਼ਾਂ ਅੰਦਰ ਇਕ ਮਿਲੀਅਨ ਵੇਖੀ ਗਈ। ਜਦ ਸਮੁੱਚੇ ਤੌਰ ਤੇ ਤੰਬਾਕੂ ਵਰਤੋਂ ਘਟ ਰਹੀ ਹੈ ਤਾਂ ਇਸ ਸਦਕਾ ਮਰਨ ਵਾਲਿਆਂ ਦੀ ਗਿਣਤੀ ਐਨੀ ਕਿਵੇਂ ਵਧ ਜਾਵੇਗੀ। 2020 ਤੱਕ ਇਹ ਗਿਣਤੀ ਵਧ ਕੇ 10 ਮਿਲੀਅਨ ਹੋ ਜਾਵੇਗੀ। ਜੇ ਇਸੇਤਰਾਂ ਚਲਦਾ ਰਿਹਾ। ਇਸ ਵਿਚੋ 7 ਮਿਲੀਅਨ ਲੋਕ ਵਿਕਾਸਸ਼ੀਲ ਦੇਸ਼ਾਂ



ਦੇ ਹੋਣਗੇ।

ਨੀਤੀ ਨਿਰਦੇਸ਼ :– ਤੰਬਾਕੂ ਦੇ ਮਾਰੂ ਅਸਰਾਂ ਨੂੰ ਵੇਖਦਿਆਂ ਬਹੁਤ ਸਾਰੇ ਵਿਕਸਤ ਦੇਸ਼ਾਂ ਵਲੋ ਇਸ ਸਬੰਧੀ ਵਿਸ਼ੇਸ਼ ਉਪਾਅ ਕਰਨ ਦੀਆਂ ਨੀਤੀਆਂ ਘੜੀਆਂ ਜਾ ਰਹੀਆਂ ਹਨ। ਅਮਰੀਕਾ, ਇੰਗਲੈਂਡ, ਕਨੇਡਾ, ਆਸਟਰੇਲੀਆ ਆਦਿ ਵਲੋ ਬਹੁਤ ਸਾਰੇ ਢੰਗਾਂ ਰਾਹੀ ਤੰਬਾਕੂ ਦੀ ਵਰਤੋ ਉਪਰ ਪਾਬੰਦੀਆਂ ਲਾਈਆਂ ਗਈਆਂ ਹਨ। ਨਿਊਜ਼ੀਲੈਂਡ ਵਿਚ ਤੰਬਾਕੂ ਦੀ ਇਸ਼ਤਿਹਾਰਬਾਜ਼ੀ ਉਪਰ ਸਖਤ ਪਾਬੰਦੀ ਲਾ ਦਿੱਤੀ ਗਈ ਹੈ। ਕਨੇਡਾ ਵਲੋ ਸਿਗਰਟਾਂ ਉਪਰ ਭਾਰੀ ਟੈਕਸ ਲਾਏ ਗਏ ਹਨ। ਇਸਦਾ ਨਤੀਜਾ ਇਹ ਨਿਕਲਿਆ ਕਿ ਉਥੇ ਤੰਬਾਕੂ ਦੀ ਵਰਤੋਂ ਦੀ ਦਰ ਹੇਠਾਂ ਡਿੱਗੀ ਹੈ। ਇਸਦੇ ਨਾਲ ਹੀ ਉੱਥੇ ਕੈਂਸਰ ਅਤੇ ਦਿਲ ਦੇ ਮਰੀਜ਼ਾਂ ਵਿਚ ਵੀ ਕਮੀ ਆਈ ਹੈ। ਨੇਪਾਲ ਵਿਚ ਪਬਲਿਕ ਥਾਵਾਂ ਉਪਰ ਤੰਬਾਕੂ ਪੀਣ ਤੇ ਸਖਤ ਪਾਬੰਦੀ ਹੈ। ਉਥੇ ਸਿਗਰਟਾਂ ਉਪਰ ਸਿਹਤ ਟੈਕਸ ਵੀ ਲਾਇਆ ਗਿਆ ਹੈ। ਬੰਗਾਲ ਸਰਕਾਰ ਵਲੋ 1994 ਵਿਚ ਪਬਲਿਕ ਥਾਵਾਂ ਉਪਰ ਸਿਗਰਟ ਪੀਣ ਤੇ ਪਾਬੰਦੀ ਲਾ ਦਿੱਤੀ ਗਈ। ਇਸ ਨਾਲ ਉਥੇ ਸਿਗਰਟਾਂ ਪੀਣ ਦੇ ਰੁਝਾਨ ਵਿਚ ਤਬਦੀਲੀ ਆਈ ਐ ਅਤੇ ਕਾਫੀ ਘਟਿਆ ਹੈ। ਪਰੰਤੂ ਦੁੱਖ ਦੀ ਗੱਲ ਹੈ ਕਿ ਦਸਵੀ੍ ਲੋਕ ਸਭਾ ਵਿਚ 'ਦੱਤਾ ਕਮੇਟੀ' ਦੀ ਰਿਪੋਰਟ ਤੇ ਅਧਾਰਤ ਤੰਬਾਕੂ ਉਪਰ ਲਗਾਈ ਡਿਊਟੀ ਨੂੰ ਘੱਟ ਕਰਕੇ ਤੰਬਾਕੂ ਪੀਣ ਲਈ ਉਤਸ਼ਾਹਿਤ ਕੀਤਾ ਗਿਆ ਹੈ। ਨਿਊਜ਼ੀਲੈਂਡ ਵਿਚ ਸਿਗਰਟਾਂ ਅਤੇ ਤੰਬਾਕੂ ਦੀ ਇਸ਼ਤਿਹਾਰਬਾਜ਼ੀ ਉਪਰ ਪਾਬੰਦੀ ਨਾਲ ਉਥੇ 11.3% ਤੰਬਾਕੂ ਪੀਣ ਦਾ ਰੁਝਾਨ ਘਟ ਗਿਆ ਹੈ। 11% ਕਨੇਡਾ ਅਤੇ 10% ਨਾਰਵੇ ਵਿਚ ਇਸ ਕਾਰਨ ਇਹ ਰੁਝਾਨ ਘਟਿਆ ਹੈ। ਪਰੰਤੂ ਬਹੁ ਕੌਮੀ ਕੰਪਨੀਆਂ ਆਪਣੇ ਜ਼ਹਿਰੀਲੇ ਵਪਾਰ ਨੂੰ ਤਿੱਖਾ ਬੜਾਵਾ ਦੇਣ ਲਈ ਹੁਣ ਖੇਤਾਂ ਨੂੰ ਸਪਾਂਸਰਸ਼ਿਪ ਦੇਣ ਸ਼ੁਰੂ ਕਰ ਦਿੱਤੀ ਹੈ। ਭਾਰਤ ਵਿਚ ਖੇਤ ਸਰਗਰਮੀਆਂ ਅਤੇ ਸਭਿਆਚਾਰਕ ਪਰੋਗਰਾਮਾਂ ਨੂੰ ਇਹਨਾਂ ਕੰਪਨੀਆਂ ਰਾਹੀ ਸਪਾਂਸਰ ਕੀਤਾ ਜਾ ਰਿਹਾ ਹੈ। ਕੌਮੀ ਸੰਗਠਨ ਫਾਰ ਤੰਬਾਕੂ ਐਗਡੀਕੇਸ਼ਨ ਦੁਆਰਾ ਗੋਆ ਦੇ ਬੱਚਿਆਂ ਉਪਰ ਨਿਊਜੀਲੈਂਡ ਕਰਿਕਟ ਮੈਚ ਜੋ 1995 ਵਿਚ ਕਰਵਾਇਆ ਗਿਆ ਵਿਚ ਸਿਗਰਟ ਕੰਪਨੀਆਂ ਦੇ ਨਾਮ ਦੇ ਕੀਤੀ ਗਈ ਐਡ ਦਾ ਅੰਦਾਜ਼ਾ ਲਾਇਆ। ਜਿਸਦੇ ਚੌਂਕਾ ਦੇਣ ਵਾਲੇ ਨਤੀਜੇ ਸਾਹਮਣੇ ਆਏ। ਜੇ ਇਹ ਡੈਟਾ ਅਸੀ ਸਮੁੱਚੇ ਭਾਰਤ ਉਪਰ ਲਾਗੂ ਕਰੀਏ ਤਾਂ 162 ਮਿਲੀਅਨ ਭਾਰਤੀ ਬੱਚਿਆਂ ਵਿਚੋ ਜਿਹੜੇ 11-18 ਸਾਲਾਂ ਦੇ ਉਪਰ ਗਰੁਪ ਦੇ ਹਨ। 8.6 ਮਿਲੀਆਂ ਨੇ ਘੱਟੋ ਘੱਟ ਇਕ ਵਾਰ ਇਹਨਾ ਕੰਪਨੀਆਂ ਦੇ ਬਰਾਂਡਾਂ ਦੀਆਂ ਚੁਸਕੀਆਂ ਲਈਆਂ ਹਨ। 5.8 ਮਿਲੀਅਨ 'WILLS' ਬਰਾਂਡ, ਲਈ ਉਕਸਾਏ ਗਏ, 3.6 ਮਿਲੀਅਨ ਨੇ 'WILLS' ਬਰਾਂਡ ਪੀ ਕੇ ਵੇਖੀ ਹੈ।

ਉਪਰੋਕਤ ਤੱਥਾਂ ਤੋ ਚੇਤਾਵਨੀ ਭਰੇ ਸੰਕੇਤ ਮਿਲਦੇ ਹਨ ਅਤੇ ਜਿਉਂ ਹੀ ਅਸੀ 21ਵੀ ਸਦੀ ਵੱਲ ਪ੍ਰਵੇਸ਼ ਕਰ ਰਹੇ ਹਾਂ ਤੰਬਾਕੂ ਇਕ ਬਹੁਤ ਹੀ ਗੰਭੀਰ ਸਮੱਸਿਆ ਬਣਦੀ ਜਾ ਰਹੀ ਹੈ। ਤੰਬਾਕੂ ਦੀ ਇਸ ਵਿਰਾਟ ਸਮੱਸਿਆ ਨੂੰ ਮੱਦੇ ਨਜ਼ਰ ਰੱਖਦਿਆਂ ਕੇਵਲ ਇਸਨੂੰ ਖਤਮ ਕਰਨ ਲਈ ਸਮਾਜਸੇਵੀ, ਸਵੈ–ਇਛਕ ਸੰਸਥਾਵਾਂ, ਪੜ੍ਹੇ ਲਿਖੇ ਸੂਝਵਾਨ ਵਰਗ ਨੂੰ ਅੱਗੇ ਆਉਣਾ ਚਾਹੀਦਾ ਹੈ। ਤੰਬਾਕੂ ਦੇ ਖਾਤਮੇ ਲਈ ਬਣੇ ਕੌਮੀ ਸੰਗਠਨ ਫਾਰ ਤੰਬਾਕੂ ਇਰੈਡੀਕੇਸ਼ਨ ਵਲੋ ਬਿਹਾਰ ਅੰਦਰ ਇਸ ਸਬੰਧੀ ਜਾਣਕਾਰੀ ਪੈਦਾ ਕਰਨ ਲਈ ਭਰਵੇਂ ਉਪਰਾਲੇ ਕੀਤੇ ਜਾ ਰਹੇ ਹਨ।

*ਅਨੁਵਾਦਕ : ਬਲਵਿੰਦਰ ਬਰਨਾਲਾ*
*(ਹੈਲਥ ਫਾਰ ਮਿਲੀਅਨਜ਼ ਵਿੱਚੋਂ ਧੰਨਵਾਦ ਸਹਿਤ)*

## ਕੀ ਤੁਸੀ ਰੱਬ ਨੂੰ ਮੰਨਦੇ ਹੋ?

ਇਹ ਸਵਾਲ ਇਕ ਅਮਰੀਕੀ ਵਿਦਵਾਨ ਨੂੰ ਪੁੱਛਿਆ ਗਿਆ। ਉਹਨੇ ਹਾਂ ਜਾਂ ਨਾਂਹ ਵਿਚ ਸਪਸ਼ਟ ਉਤੱਰ ਨਹੀ ਦਿੱਤਾ। ਪਰ ਕਿਹਾ, 'ਮੈਂ ਇਕ ਵਿਗਿਆਨੀ ਹਾਂ।' ਮੰਨਿਆ ਜਾ ਸਕਦਾ ਹੈ ਕਿ ਨਾਂਹ ਕਰਨ ਦਾ ਦੂਸਰਾ ਢੰਗ ਸੀ ਕਿਉਂਕਿ ਇਹ ਉਹਦੇ ਤਰਕ ਤੋਂ ਉਲਟ ਦੀ ਗੱਲ ਸੀ।

ਅਮਰੀਕਾ ਵਿਚ ਇਹ ਸਵਾਲ ਫੇਰ ਉਠਿਆ ਤੇ ਇਸ ਸਬੰਧੀ ਅੰਕੜੇ ਇਕੱਤਰ ਕੀਤੇ ਗਏ। ਪਤਾ ਲੱਗਾ ਕਿ 1961 ਵਿਚ ਵਿਗਿਆਨਕ ਭਾਈਚਾਰੇ ਚੋਂ 60% ਰੱਬ ਦੀ ਹੋਂਦ ਨੂੰ ਸਵੀਕਾਰ ਕਰਦੇ ਹਨ ਤੇ ਬਾਕੀ ਦੇ 40% ਨਹੀਂ ਕਰਦੇ। ਅੱਜ ਵੀ ਇਹ ਅਨੁਪਾਤ ਬਰਕਰਾਰ ਹੈ। ਸਿੱਟਾ ਇਹ ਨਿਕਲਿਆ ਕਿ ਸਿੱਖਿਆ ਦੇ ਪਸਾਰ ਨਾਲ ਵੀ ਇਸ ਧਾਰਨਾ ਨੂੰ ਖੋਰਾ ਨਹੀਂ ਲੱਗਿਆ। ਇਸ ਤੋਂ ਵੀ ਉਤੇ, ਮੰਨਣ ਵਾਲੇ ਤਾਂ ਇਹ ਵੀ ਮੰਨਦੇ ਹਨ ਕਿ ਰੱਬ ਉਨ੍ਹਾਂ ਦੀਆਂ ਅਰਦਾਸਾਂ ਨੂੰ ਸਵੀਕਾਰ ਕਰਦਾ ਹੈ ਤੇ ਮੌਤ ਪਿਛੋਂ ਵੀ ਜੀਵਨ ਹੁੰਦਾ ਹੈ।

ਪਿਛਲੇ ਵਰ੍ਹੇ ਸਰਵੇਖਣ ਤੋਂ ਪਤਾ ਲੱਗਾ ਹੈ ਕਿ ਗਣਿਤ ਸ਼ਾਸਤਰੀ ਰੱਬ ਨੂੰ ਜ਼ਿਆਦਾ ਮੰਨਦੇ ਹਨ (44.6%) ਭਾਵੇ ਪਹਿਲਾਂ ਬਾਇਓਲੋਜਿਸਟਾਂ (ਬਨਾਸਪਤੀ ਵਿਗਿਆਨੀ) ਦੀ ਗਿਣਤੀ ਨਾ ਮੰਨਣ ਵਾਲਿਆਂ ਵਿਚ ਸਭ ਤੋ ਜ਼ਿਆਦਾ (69.5%) ਸੀ ਪਰ ਹੁਣ ਭੌਤਿਕ ਵਿਗਿਆਨੀਆਂ ਤੇ ਖਗੋਲ ਸ਼ਾਸਤਰੀਆਂ ਨੇ ਉਨ੍ਹਾਂ ਨੂੰ ਪਿੱਛੇ ਛੱਡ ਦਿੱਤਾ ਹੈ। ਇਕ ਵਿਗਿਆਨੀ ਨੂੰ ਪੁੱਛਿਆ ਗਿਆ ਕਿ ਕੀ ਤੂੰ ਅਮਰ ਹੋਣਾ ਪਸੰਦ ਕਰੇਗਾ। ਉਹ ਨੇ ਉਤਰ ਦਿੱਤਾ, 'ਬੇਤੁਕੀਆਂ ਗੱਲਾਂ ਦੀ ਇੱਛਾ ਕਰਨੀ ਅਰਥਹੀਣ ਹੈ।' ਇਸੀ ਸਵਾਲ ਦੇ ਉਤਰ ਵਿਚ ਇਕ ਹੋਰ ਵਿਗਿਆਨੀ ਨੇ ਕਿਹਾ, 'ਇਹ ਤਾਂ ਬਹੁਤ ਵਧੀਆ ਗੱਲ ਹੋਵੇਗੀ।'

*ਇੱਕ ਮੁਲਾਕਾਤ :*

# ਔਰਤ ਕੋਲ ਨਵੀਂ ਰੋਸ਼ਨੀ ਪੁੱਜਣ 'ਚ ਦੇਰ ਲੱਗਦੀ ਹੈ – ਸ਼੍ਰੀਮਤੀ ਪੂਨਮ ਪ੍ਰੀਤਲੜੀ

ਸ਼੍ਰੀਮਤੀ ਪੂਨਮ ਮਾਨਵਵਾਦੀ ਕਦਰਾਂ ਕੀਮਤਾਂ ਨੂੰ ਪ੍ਰਣਾਏ ਪੰਜਾਬੀ ਦੇ ਮਹੱਤਵਪੂਰਨ ਮੈਗਜ਼ੀਨ 'ਪ੍ਰੀਤਲੜੀ' ਦੀ ਸੰਪਾਦਿਕਾ ਹੈ। ਉਹਨਾਂ ਦਾ ਜਨਮ 24-12-57 ਨੂੰ ਉਘੇ ਕਮਿਊਨਿਸਟ ਆਗੂਆਂ ਕਾ. ਸ਼ੀਲਾ ਦੀਦੀ ਅਤੇ ਕਾ. ਮਦਨ ਲਾਲ ਦੀਦੀ ਦੇ ਘਰ ਹੋਇਆ। 1977 ਵਿੱਚ ਉਨ੍ਹਾਂ ਦੀ ਸ਼ਾਦੀ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਪੋਤਰੇ ਸੁਮੀਤ ਸਿੰਘ ਨਾਲ ਹੋਈ। ਸੁਮੀਤ ਨੇ ਆਪਣੇ ਪਿਤਾ ਸ਼੍ਰੀ ਨਵਤੇਜ ਸਿੰਘ ਦੀ ਮੌਤ ਤੋਂ ਬਾਅਦ 'ਪ੍ਰੀਤਲੜੀ' ਦੇ ਸੰਪਾਦਨ ਦਾ ਕੰਮ ਸੰਭਾਲਿਆ ਜਿਸ ਵਿੱਚ ਸ਼੍ਰੀਮਤੀ ਪੂਨਮ ਵੀ ਸਹਿਯੋਗ ਦਿੰਦੇ ਰਹੇ। ਪਰ 1984 ਵਿੱਚ ਇਹ ਦੁਖਾਂਤ ਵਾਪਰਿਆ ਕਿ ਸੁਮੀਤ ਨੂੰ ਅੱਤਵਾਦੀਆਂ ਨੇ ਕਤਲ ਕਰ ਦਿੱਤਾ। ਉਸ ਤੋਂ ਬਾਅਦ ਪ੍ਰੀਤਲੜੀ ਦੇ ਸੰਪਾਦਨ ਦੀ ਜ਼ਿੰਮੇਵਾਰੀ ਇਨ੍ਹਾਂ ਨੇ ਸੰਭਾਲ ਲਈ ਜਿਸਨੂੰ ਇਹ ਹੁਣ ਤੱਕ ਬਾਖੂਬੀ ਨਿਭਾਉਂਦੇ ਹੋਏ 'ਪ੍ਰੀਤਲੜੀ' ਦੀਆਂ ਅਗਾਂਹਵਧੂ, ਮਾਨਵਵਾਦੀ, ਧਰਮ–ਨਿਰਪੱਖ ਕਦਰਾਂ ਕੀਮਤਾਂ ਤੇ ਪਹਿਰਾ ਦਿੰਦੇ ਆ ਰਹੇ ਹਨ।

? ਪੂਨਮ ਜੀ ਸਾਡੇ ਸਮਾਜ ਵਿੱਚ ਔਰਤਾਂ ਮਰਦਾਂ ਦੇ ਮੁਕਾਬਲੇ ਵਧੇਰੇ ਅੰਧਵਿਸ਼ਵਾਸੀ ਸਮਝੀਆਂ ਜਾਂਦੀਆਂ ਹਨ। ਤੁਸੀਂ ਕੀ ਸੋਚਦੇ ਹੋ ਕਿ ਕੀ ਇਹ ਸੱਚ ਹੈ ? ਅਤੇ ਜੇ ਸੱਚ ਹੈ ਤਾਂ ਇਸ ਦੇ ਠੋਸ ਕਾਰਨ ਕੀ ਹਨ ?

ਉੱਤਰ : ਇਹ ਗੱਲ ਕਹਿਣੀ ਇਸ ਤਰ੍ਹਾਂ ਹੀ ਹੈ ਜਿਵੇਂ ਸ਼ੇਰ ਨੂੰ ਖੂਹ ਵਿੱਚ ਇੱਕ ਹੋਰ ਸ਼ੇਰ ਦਿਸਿਆ ਸੀ। ਦਿਸਣ ਨੂੰ ਸਹੀ, ਅਸਲ ਵਿੱਚ ਗਲਤ। ਅਸਲੀਅਤ ਇਹ ਹੈ ਕਿ ਔਰਤਾਂ ਘਰਾਂ–ਟੱਬਰਾਂ ਦੀਆਂ ਕਦਰਾਂ–ਕੀਮਤਾਂ ਦੀਆਂ ਰਖਵਾਲੀਆਂ ਹੁੰਦੀਆਂ ਹਨ। ਜੋ ਵੀ ਕਦਰਾਂ ਕੀਮਤਾਂ ਹੋਣ ਉਸ ਜਮਾਨੇ ਦੀਆਂ ਜਿਸ ਵਿੱਚ ਉਹ ਰਹਿੰਦੀਆਂ ਹੋਣ। ਹਿੰਦੁਸਤਾਨ ਵਿੱਚ ਕਈ ਜ਼ਮਾਨੇ ਨਾਲੋ ਨਾਲ ਚੱਲ ਰਹੇ ਹਨ। ਤੰਤਰ–ਮੰਤਰ ਵੀ ਹੈ, ਆਰੀਆ ਸਮਾਜ ਵੀ ਹੈ, ਮੂਰਤੀ ਪੂਜਾ ਵੀ ਹੈ, ਗ੍ਰੰਥ ਪੂਜਾ ਵੀ ਹੈ, ਇਸਾਈਆਂ ਦਾ ਈਸਾ ਵੀ ਹੈ ਅਤੇ ਕਮਿਊਨਿਸਟ ਵੀ ਹਨ। ਤੰਤਰ ਮੰਤਰ ਮੰਨਣ ਵਾਲੇ ਪਰਿਵਾਰ ਦੀ ਮਾਂ–ਦਾਦੀ ਸਖਤੀ ਨਾਲ ਕਹੇਗੀ ਕਿ ਟੂਣਿਆਂ ਤੋਂ ਬਚ ਕੇ ਰਹਿਣਾ ਆਦਿ, ਆਰੀਆ ਸਮਾਜੀ ਦਾਦੀ–ਮਾਂ–ਨਾਨੀ ਕਹੇਗੀ ਕਿ ਖਬਰਦਾਰ ਕਿਸੇ ਵਹਿਮ, ਤਿੱਥ–ਵਾਰ ਨੂੰ ਮੰਨਿਆ ਤਾਂ, ਕਿਸੇ ਮੂਰਤੀ ਅੱਗੇ ਝੁਕੇ ਤਾਂ। (ਮੇਰੀ ਆਪਣੀ ਨਾਨੀ ਆਰੀਆ ਸਮਾਜੀ ਹੈ ਤੇ ਸਾਰੇ ਵਿਸ਼ਾਲ ਪਰਿਵਾਰ ਦੀ ਹਿੰਮਤ ਬੰਨ੍ਹਾਉਣ ਵਾਲੀ ਹੈ) ਅਤੇ ਦੇਸ਼ ਪ੍ਰੇਮ ਦਾ, ਤਰੱਕੀ ਦਾ ਸਬਕ ਦੇਵੇਗੀ, ਮੂਰਤੀ ਪੂਜਕ ਪਰਿਵਾਰ ਦੀ ਮਾਂ ਸੁੱਖਾਂ ਸੁੱਖੇਗੀ, ਵਾਰਾਂ ਵਰਤਾਂ ਦਾ ਹਿਸਾਬ ਰੱਖੇਗੀ। ਇੱਕ ਆਦਰਸ਼ ਮੂਰਤੀ–ਪੂਜਕ ਮਾਂ–ਦਾਦੀ ਮਿਠਾਸ ਦਾ ਰੂਪ ਹੁੰਦੀ ਹੈ ਜੋ ਕੀੜੀ ਵੀ ਨਹੀਂ ਮਾਰਦੀ, ਨਾ ਮਾਰਨ ਦਿੰਦੀ ਹੈ ਤੇ ਹਰ ਇੱਕ ਦਾ ਆਦਰ ਕਰਦੀ ਹੈ, ਗ੍ਰੰਥ ਵਿੱਚ ਸ਼ਰਧਾ ਰੱਖਣ ਵਾਲੀ ਔਰਤ, ਜੋ ਜਾਣਕਾਰ ਵੀ ਹੋਵੇ (ਇਹ ਨਹੀਂ ਕਿ ਅੰਦਰੋਂ ਤੰਤਰੀ–ਮੰਤਰੀ, ਮੂਰਤੀ–ਪੂਜਾ ਵਾਲੇ ਜ਼ਮਾਨੇ ਦੀ ਹੋਵੇ) ਤਿੱਥ ਵਾਰ ਨਹੀਂ ਰੱਖਣ ਦਿੰਦੀ, ਟੂਣਾਂ ਨਹੀਂ ਮੰਨਦੀ, ਮੂਰਤੀ ਪੂਜ ਦਾ ਸਤਿਕਾਰ ਭਾਵੇਂ ਕਰੇ ਉਸਨੂੰ ਮੰਨਦੀ ਨਹੀ ਹੈ। ਇਹ ਸਭ ਔਰਤਾਂ ਆਪਣੀ ਆਪਣੀ ਥਾਂ ਕੱਟੜ ਵੀ ਹੋ ਸਕਦੀਆਂ ਹਨ ਤੇ 'ਖੁੱਲ੍ਹੀਆਂ' ਵੀ। ਉਹ ਉਨ੍ਹਾਂ ਦੀ ਆਪੋ ਆਪਣੀ ਸਮਝ ਤੇ, ਉਨ੍ਹਾਂ ਦੇ ਵਿਕਾਸ ਤੇ ਨਿਰਭਰ ਹੈ।

ਔਰਤ ਦਾ ਵਾਸਤਾ ਨੇੜਤਾ ਨਾਲ ਬੱਚਿਆਂ, ਘਰ ਦੇ ਪ੍ਰਬੰਧ ਨਾਲ ਚੱਲ ਰਿਹਾ ਹੈ। ਇਹ ਕੁਦਰਤੀ ਵੀ ਹੈ ਅਤੇ ਇਸ ਵਿੱਚ ਜਮਾਨਿਆਂ ਦੀ ਸਾਜਿਸ਼ ਅਤੇ ਜ਼ੁਲਮ ਵੀ ਰਲਿਆ ਹੈ। ਕੁਝ ਕੁਝ ਗੱਲਾਂ ਮਰਦ ਪ੍ਰਧਾਨ ਸਮਾਜ ਨੇ ਔਰਤਾਂ ਉਤੇ ਛੱਡ ਦਿੱਤੀਆਂ ਹਨ। ਵੱਡੇ ਫੈਸਲੇ ਖੋਹ ਲਏ ਹਨ। ਉਹ ਵੀ ਮਰਦ ਹੋਏ ਹਨ ਜਿਨ੍ਹਾਂ ਬਾਹਰੀ ਦੁਨੀਆਂ ਦੇ ਗਿਆਨ ਨੂੰ ਘਰ ਲਿਆਂਦਾ ਹੈ ਤੇ ਔਰਤਾਂ ਦਾ 'ਜ਼ਮਾਨਾ' ਬਦਲਿਆ ਹੈ। ਜਿਵੇਂ ਰਾਜਾ ਰਾਮ ਮੋਹਨ ਰਾਏ ਨੇ 'ਸਤੀ' ਬੰਦ ਕਰਾਈ, ਪੰਜਾਬ ਵਿੱਚ ਨਾਮਧਾਰੀ ਆਗੂ ਬਾਬਾ ਰਾਮ ਸਿੰਘ ਨੇ ਆਪਣੇ ਲੱਖਾਂ ਪੈਰੋਕਾਰਾਂ ਵਿੱਚ ਸਤੀ, ਵੱਟੇ–ਸੱਟੇ ਦਾ ਵਿਆਹ ਅਤੇ ਕੁੜੀਆਂ ਵੇਚਣਾ, ਮਾਰਨਾ ਬੰਦ ਕਰਾਇਆ।

ਇੱਕ ਕਮਿਊਨਿਸਟ ਮਾਂ–ਦਾਦੀ–ਨਾਨੀ ਬੱਚਿਆਂ ਨੂੰ ਸ਼ੁਰੂ ਤੋਂ ਉਹੋ ਜਿਹੀ ਪਰਵਰਿਸ਼ ਦੇਵੇਗੀ। ਊਚ–ਨੀਚ, ਛੂਤ–ਛਾਤ, ਵਹਿਮ–ਭਰਮ, ਹੋਣੀ ਨੂੰ ਕਿਸੇ ਗੈਬੀ ਸ਼ਕਤੀ ਤੇ ਛੱਡਣ ਆਦਿ ਤੋਂ ਵਰਜੇਗੀ। ਜੋ ਨਹੀਂ ਬਦਲ ਸਕਦਾ, ਜਿਵੇਂ ਮੌਤ, ਅਸਾਧ ਬਿਮਾਰੀ ਆਦਿ ਨੂੰ ਜਰਨ ਦਾ ਹੌਂਸਲਾ ਕਰਨ ਦਾ ਵੱਲ ਸਿਖਾਏਗੀ। ਆਪਣੀ ਇੱਜਤ ਕਰਨੀ ਸਿਖਾਏਗੀ।

ਇਸ ਤੋਂ ਇਲਾਵਾ ਮਾਨਵਵਾਦੀ ਮਤ ਦੀਆਂ ਮਾਵਾਂ ਹੋਂਦ ਵਿੱਚ ਆ ਚੁੱਕੀਆਂ ਹਨ। ਉਹ ਵੀ ਕਿਸੇ ਸ਼ਕਤੀ ਨੂੰ ਨਹੀਂ ਮੰਨਦੀਆਂ ਤੇ ਇਨਸਾਨ ਦੇ ਇਨਸਾਨੀ ਜਜ਼ਬੇ ਉਤੇ ਜੋਰ ਦਿੰਦੀਆਂ ਹਨ।

ਮਰਦ–ਬਰਾਬਰ ਮਾਵਾਂ ਦਾ ਯੁੱਗ ਵੀ ਸ਼ੁਰੂ ਹੈ, ਜੋ ਕਿਸੇ ਗੱਲੋਂ ਵੀ ਇਸ ਸਮੇਂ ਨੂੰ ਹੈਂਕੜ ਦਾ ਸਮਾਂ ਨਹੀਂ ਮੰਨਦੀਆਂ। ਉਹ ਧੀਆਂ ਪੁੱਤਰਾਂ ਨੂੰ ਇਸ ਨਿਯਮ ਦੀ ਪਰਵਰਿਸ਼ ਦਿੰਦੀਆਂ ਹਨ।

ਮੁੱਕਦੀ ਗੱਲ ਇਹ ਹੈ ਕਿ ਔਰਤ ਦਾ ਮਰਦ ਨਾਲੋਂ ਵਧੇਰੇ ਪਿਛਾਂਹਖਿੱਚੂ ਹੋਣਾ ਕੁਦਰਤੀ ਹੈ ਕਿਉਂ ਕਿ ਉਸ ਕੋਲ ਨਵੀ ਰੌਸ਼ਨੀ ਪੁੱਜਣ ਵਿੱਚ ਦੇਰ ਲੱਗਦੀ ਹੈ ਤੇ ਕਿਉਂ ਕਿ ਰਵਾਇਤੀ ਤੌਰ 'ਤੇ ਉਹ ਕਰਮ ਧਰਮ ਦੀ ਰਖਵਾਲੀ ਕਰਦੀ ਆਈ ਹੈ।

ਪਰ ਜਿਵੇਂ ਚਾਣਕਯ ਨੇ ਫੌਜ ਖੜ੍ਹੀ ਕਰਨ ਲਈ ਹਰ ਮਾਂ ਤੋਂ ਇੱਕ ਪੁੱਤਰ ਮੰਗਿਆ ਸੀ ਅਰਜ਼ੋਈ ਕਰਕੇ ਤਾਂ ਉਸ ਦੇ ਦਿੱਤਾ ਸੀ, ਉਸੇ ਤਰ੍ਹਾਂ ਔਰਤ ਨਰੋਈਆਂ ਕੀਮਤਾਂ ਵਾਲੀ, ਬੱਚੇ ਦੀ, ਪਰਿਵਾਰ ਦੀ ਭਲਾਈ ਖਾਤਰ ਬੜੀ ਛੇਤੀ ਨਵੀ ਗੱਲ ਲਈ ਸਹਿਮਤ ਹੋ ਸਕਦੀ ਹੈ ਅਤੇ ਮਦਦਗਾਰ ਸ਼ਕਤੀ ਵੀ।

*? 'ਪ੍ਰੀਤਲੜੀ' ਦੇ ਮੋਢੀ ਸਰਦਾਰ ਗੁਰਬਖਸ਼ ਸਿੰਘ ਜੀ ਦਾ ਸੁਪਨਾ ਸੀ ਕਿ ਸਾਡਾ ਸਮਾਜ ਵਿਗਿਆਨਕ ਸੋਚ ਦਾ ਧਾਰਨੀ ਬਣੇ – ਪਰ ਪਿਛਲੇ ਦਹਾਕੇ ਵਿੱਚ ਧਾਰਮਿਕ ਫਿਰਕਾਪ੍ਰਸਤੀ ਦੀ ਲਹਿਰ ਉੱਠੀ ਤੁਸੀ ਇਸਦਾ ਸੇਕ ਨਿੱਜੀ ਰੂਪ ਵਿੱਚ ਮਹਿਸੂਸਿਆ ਹੈ। ਤੁਸੀ ਧਾਰਮਿਕ ਫਿਰਕਾਪ੍ਰਸਤੀ ਅਤੇ ਰਾਜਨੀਤੀ ਦੇ ਗੱਠਜੋੜ ਨੂੰ ਕਿਵੇਂ ਵਾਚਦੇ ਹੋ?*



– ਰਾਜਨੀਤੀ ਮੌਕੇ ਦੀ ਮਾਲਕ ਹੁੰਦੀ ਹੈ – ਮੌਕਾ ਵੇਖਦੀ ਹੈ – ਖਾਸ ਹਿੱਤਾਂ ਦੀ ਪੂਰਤੀ ਦੀ ਖਿਚੋਤਾਣ ਹੁੰਦੀ ਹੈ – ਹਾਕਮ ਧਿਰਾਂ ਦੀ ਸਰਕਾਰ ਬਣਦੀ ਹੈ। ਧਿਰਾਂ ਤੇ ਹਿੱਤਾਂ ਦੀ ਲੜਾਈ ਕੁਦਰਤੀ ਫਿਤਰਤ ਹੈ ਇਨਸਾਨ ਦੀ। ਅਣਚਾਹਿਆਂ–ਚਾਹਿਆਂ ਇਹ ਵਾਪਰਦੀ ਹੈ। ਹਾਂ ਨਵਾਂ ਚੇਤੰਨ ਮਨੁੱਖ ਇਸ ਕਿਸਮ ਦੀਆਂ ਕਦਰਾਂ ਦਾ ਮਾਲਿਕ ਹੋ ਜਾਂਦਾ ਹੈ ਕਿ ਦੂਸਰੇ ਦਾ ਹਿਤ ਪਾਲਣਾ ਉਸ ਨੂੰ ਆਪਣਾ ਫਰਜ਼ ਜਾਪਦਾ ਹੈ – ਜਿਵੇਂ ਛੂਤਛਾਤ ਦੇ ਖਾਤਮੇ ਲਈ ਬਹੁਤ ਸਾਰੇ ਪ੍ਰਣਾਏ ਹੋਏ ਹਨ। ਉਹ ਉਹਨਾਂ ਨੂੰ ਅਸੂਲੀ ਤੌਰ ਤੇ, ਘੱਟੋਘੱਟ, ਮਨਜ਼ੂਰ ਨਹੀਂ, ਉਂਝ ਭਾਵੇਂ ਉਹ ਪੂਰੀ ਤਰ੍ਹਾਂ ਛੁਟਕਾਰਾ ਨਾ ਪਾ ਸਕੇ ਹੋਣ ਰਵਾਇਤ ਅਤੇ ਆਦਤ ਤੋਂ।

ਇਸੇ ਤਰ੍ਹਾਂ ਧਰਮ ਵੀ ਯੁਗਾਂ ਨਾਲ ਬਦਲਦਾ ਹੈ। ਧਰਮ ਦਾ ਅਰਥ ਫਰਜ਼ ਅਤੇ ਰੀਤੀ ਅਤੇ ਜ਼ਮੀਰ ਤੋਂ ਜੇ ਲਈਏ ਤਾਂ ਪ੍ਰਤੱਖ ਹੈ ਕਿ ਜੋ ਗੱਲਾਂ ਕਦੇ ਸਾਡਾ 'ਧਰਮ' ਸਨ, ਉਨ੍ਹਾਂ ਤੋਂ ਅੱਜ ਅਸੀਂ ਮੁਨਕਰ ਹਾਂ। ਜਿਵੇਂ ਸਤੀ, ਛੂਤਛਾਤ ਤੇ ਗੁਲਾਮੀ ਦੀਆਂ ਉਦਾਹਰਨਾਂ ਉਤੇ ਦਿੱਤੀਆਂ ਸਨ। ਤਾਂ ਫੇਰ ਸਪਸ਼ਟ ਹੈ ਕਿ ਰਾਜਨੀਤੀ ਅਤੇ ਧਰਮ ਦੋਵੇਂ ਬਦਲਦੇ ਹਾਲਤਾਂ ਅਤੇ ਬਦਲਦੇ ਇਨਸਾਨੀ ਸਮਾਜ ਦੇ ਅਧੀਨ ਸਨ।

ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੀ ਧਾਰਨਾ ਸੀ ਕਿ, ਉਸ ਸਮੇਂ ਦੇ ਸਾਰੇ ਨਵੇਂ ਚਿੰਤਕਾਂ ਵਾਂਗ, ਕਿ ਸਮਾਜ ਵਿਗਿਆਨਕ ਸੋਚ ਦਾ ਧਾਰਨੀ ਬਣੇ। ਕਿਉਂ ਕਿ ਸਹੀ ਸੋਚ ਹੀ ਸਹੀ ਨਤੀਜੇ ਕੱਢ ਸਕਦੀ ਹੈ। ਜੇ ਅਸੀਂ ਡਰਦੇ ਹੋਏ ਉਕੜੂ ਹੋ ਕੇ ਬੈਠੇ ਰਹੇ ਤਾਂ ਅਸੀਂ ਕਰਨਾ ਕੀ ਹੈ ?

ਸਿੱਖ ਗੁਰੂਆਂ ਨੇ ਭਾਰਤ ਵਿੱਚ ਬਹੁਤ ਪਹਿਲਾਂ ਨਵੀ ਸੋਚ ਦੀ ਗੱਲ ਕੀਤੀ। ਅਜੇ ਬੰਗਾਲੀਆਂ ਨਹੀਂ ਸੀ ਉਹ ਕੀਤੀ ਤੇ ਉਨ੍ਹਾਂ ਜਾ ਕੇ ਦੋ ਸਦੀਆਂ ਬਾਦ ਕੀਤੀ। ਬਸ 'ਇੱਕ ਸ਼ਕਤੀ' ਤੱਕ ਗੱਲ ਲਿਆਂਦੀ। ਉਹ ਸ਼ਕਤੀ ਵੀ 'ਨਿਰੰਕਾਰ' ਦੱਸੀ। ਇਹ ਸਭ ਵਿਗਿਆਨ ਦੇ ਨੇੜੇ ਹੀ ਤਾਂ ਸੀ। ਮੁਸਲਮਾਨਾਂ ਦੇ ਸੱਭਿਆਚਾਰ, ਉਨ੍ਹਾਂ ਦੇ ਧਰਮ ਨਾਲ ਸਾਡਾ ਵਾਸਤਾ ਸਭ ਤੋਂ ਪਹਿਲਾਂ ਪਿਆ। ਇਸੇ ਲਈ ਅਸੀ ਬਾਕੀ ਹਿੰਦੋਸਤਾਨ ਤੋਂ ਅੱਗੇ ਹਾਂ। ਪਰ ਬਾਦ ਵਿੱਚ ਸੋਚ ਨੂੰ ਪ੍ਰਫੁੱਲਤ ਹੋਣ ਨਹੀਂ ਦਿੱਤਾ ਗਿਆ। ਕੱਟੜ ਧਰਮੀ ਆ ਗਈ। ਜੇ ਬੰਗਾਲ ਵਿੱਚ ਚਿੰਤਕ ਹੋਏ ਤਾਂ ਉਹ ਅੰਗ੍ਰੇਜ਼ਾਂ ਦੇ ਮਾਡਲ ਉਤੇ। ਪੰਜਾਬ ਵਿੱਚ ਚਿੰਤਨ ਨੂੰ ਬਰਫ਼ ਵਾਂਗ ਜਮਾ ਦਿੱਤਾ ਗਿਆ।

ਮੁੜ ਗਦਰੀ ਬਾਬਿਆਂ, ਭਗਤ ਸਿੰਘ ਤੇ ਉਸ ਤੋਂ ਬਾਦ ਅਮਰੀਕੀ ਵਲਾਇਤੀ ਅਸਰ ਥੱਲੇ ਚਿੰਤਨ ਸ਼ੁਰੂ ਹੋਇਆ। ਗੁਰਬਖਸ਼ ਸਿੰਘ, ਕਮਿਊਨਿਸਟ ਲਹਿਰ, ਖੁਸ਼ਵੰਤ ਸਿੰਘ – ਇਸ ਦੀ ਦੇਣ ਹਨ। ਗੁਰਬਖ਼ਸ਼ ਸਿੰਘ ਪੰਜਾਬੀ ਦੀ ਬੋਲੀ ਵਿੱਚ ਆਮ ਲੋਕਾਂ ਤਾਈ ਚਿੰਤਨ ਲੈ ਗਏ। ਇਸਨੂੰ 'ਸੱਭਿਆਚਾਰਕ ਇਨਕਲਾਬ' ਲਿਆਉਣਾ ਕਿਹਾ ਗਿਆ।

ਬਦਕਿਸਮਤੀ ਨਾਲ ਖੱਬੀ ਲਹਿਰ ਵੰਡੀ ਗਈ ਅਤੇ ਨਕਸਲਬਾੜੀ ਦੌਰ ਵਿੱਚ ਨੌਜਵਾਨ ਇਸ ਤੋਂ ਟੁੱਟ ਗਏ, ਜਿਨ੍ਹਾਂ ਨੇ ਇਸ ਇਨਕਲਾਬ ਨੂੰ ਅੱਗੇ ਲਿਜਾਣਾ ਸੀ। ਉਹ ਘੱਟ ਜਰੂਰੀ ਗੱਲਾਂ ਵਿੱਚ ਪੈ ਗਏ, ਮਸਲਨ, ਕਿਸ ਦੀ ਪੈਂਟ ਇਸਤਰੀ ਕੀਤੀ ਹੋਈ ਹੈ ਤੇ ਕਿਸਦੀ ਨਹੀਂ। ਆਪਣੀ ਹੀ ਧਿਰ ਨੂੰ ਤੋੜਿਆ।

ਜਿਸ ਤਰ੍ਹਾਂ ਵੀ ਹੋਇਆ, ਨਰੋਈਆਂ ਕੀਮਤਾਂ ਨੂੰ ਸੱਟ ਵੱਜੀ। ਉਸ ਨਰੋਈ ਸੋਚ ਨੂੰ, ਜੋ ਰਵਾਇਤ ਵਿੱਚ ਹੈ। ਉਸ ਦੇ ਵਾਰਿਸ ਕਿਸ ਨੇ ਬਣਨਾ ਸੀ ? ਕੌਮੀ ਹਕੂਮਤ ਦੇ ਭ੍ਰਿਸ਼ਟਾਚਾਰ, ਖੱਬੀ ਧਿਰ ਦੀ ਕੱਟੜਤਾ ਕਰਕੇ ਇਹ ਵਿਰਾਸਤ ਅਣਸਾਂਭੀ ਪਈ ਸੀ। ਦਿਸ਼ਾਹੀਣਤਾ ਕਾਰਨ ਇਹ ਵਿਰਾਸਤ ਅਤਿਵਾਦੀਆਂ ਦੇ ਹੱਥ ਵਿੱਚ ਆ ਗਈ।

ਉਨ੍ਹਾਂ ਨੇ ਇਹ ਜਾਣਦਿਆਂ/ਨਾ ਜਾਣਦਿਆਂ ਕਿ ਉਹ ਅੰਤਰਰਾਸ਼ਟਰੀ ਮੰਡੀ ਦੀ ਲੜਾਈ ਦੇ ਪਿਆਦੇ ਹਨ, ਜ਼ਹਿਰ ਨੂੰ ਅੰਮ੍ਰਿਤ ਸਮਝਿਆ।

ਪੰਜਾਬ ਦੀਆਂ ਹਾਕਮ ਧਿਰਾਂ ਨੇ ਜਮਹੂਰੀ ਸੰਸਥਾਵਾਂ ਦੀ ਰਾਖੀ ਕੀਤੀ ਪਰ ਇਸ ਤਰ੍ਹਾਂ ਲਗਦਾ ਰਿਹਾ ਬੜਾ ਚਿਰ ਜਿਵੇਂ ਸਭ ਕੁਝ ਗੁਆਚ ਗਿਆ ਹੈ ਤੇ ਗੁਆਚ ਰਿਹਾ ਹੈ। ਉਹ ਵੋਟਾਂ ਜੋ ਬੇਅੰਤ ਸਿੰਘ ਨੂੰ ਪਈਆਂ ਬੜੀਆਂ ਅਹਿਮ ਸਨ।

ਬੜਾ ਕੁੱਝ ਗਵਾ ਕੇ ਅੱਜ ਖੱਬੀਆਂ ਧਿਰਾਂ ਨੇ ਸਾਂਝਾ ਮੋਰਚਾ ਤੇ ਇਸ ਤੋਂ ਅੱਗੇ – ਫਿਰਕਾਪ੍ਰਸਤੀ ਵਿਰੋਧੀ ਮੋਰਚੇ ਤੱਕ ਦਾ ਸਫ਼ਰ ਤੈਅ ਕੀਤਾ ਹੈ।

ਤਾਂ ਅਸੀਂ ਦੋਸ਼ੀ ਹਾਂ ਆਪਣੇ ਪੱਲੇ ਪਏ ਦੁਖਾਂ ਲਈ — ਅਸੀਂ ਕੰਮ ਨਹੀਂ ਕੀਤਾ। ਆਪਣਾ ਵਿਰਸਾ ਨਹੀਂ ਸੀ ਸਾਂਭਿਆ। ਪ੍ਰਚਾਰ ਨਹੀ ਕੀਤਾ, ਅਧਿਐਨ ਨਹੀਂ ਕੀਤਾ। ਮਨੁੱਖਤਾ ਦੀ ਮੁਖਧਾਰਾ ਤੋਂ ਆਪਣੇ ਆਪ ਨੂੰ ਕੱਟਿਆ ਤੇ ਆਪਣੇ ਜੋਗੇ ਹੀ ਰਹਿ ਗਏ ਸੀ, ਹਰ ਦੂਜੇ ਨੂੰ 'ਨੀਵਾਂ', 'ਅਗਿਆਨੀ' ਜਾਣਿਆ।

ਫਿਰਕਾਪ੍ਰਸਤੀ ਵਲੋਂ ਦਿੱਤੇ ਨਿੱਜੀ ਸੇਕ ਬਾਰੇ ਕੀ ਕਹਾਂ – ਇਹ ਸਾਨੂੰ ਹੋਰ ਮਜਬੂਤ ਕਰ ਗਿਆ। ਆਪਣੀ ਹੀ ਨਹੀਂ, ਅਸੀ ਇੱਕ ਖੋਹੇ ਗਏ ਇਨਸਾਨ ਦੀ ਜ਼ਿੰਦਗੀ ਜਿਉਣੀ ਸੀ, ਛੋਟੀ ਉਮਰ ਵਿੱਚ ਹੀ ਸਾਡੇ ਲਈ ਗਮ ਵਿਛਾ ਗਿਆ ਸੀ। ਮਰਦ ਪ੍ਰਧਾਨ ਸਮਾਜ ਦਾ ਮਰਦ ਹੋਣ ਦੀ ਸ਼ਰਮ ਸੀ ਉਸਨੂੰ। ਉਸਨੇ ਆਦਰਸ਼ ਵਿਚਾਰਾਂ ਨਾਲ ਸਾਨੂੰ ਵਫ਼ਾਦਾਰ ਬਣਾਇਆ।

ਉਸਦੇ ਕਤਲ ਤੇ ਮੈਂ ਉਸ ਦੇ ਖੂਨ ਦੇ ਰੰਗੇ ਕੱਪੜੇ ਵਿਖਾਏ ਸਨ ਇਕੱਠ ਵਿੱਚ ਤੇ ਕਿਹਾ ਸੀ – ਇਹ ਹੈ ਧਰਮ ਦਾ ਰੰਗ। ਮੈਂ ਕਿਹਾ ਸੀ ਕਿ ਗੁਰੂਆਂ ਲਈ ਸਤਿਕਾਰ ਹੈ ਮਨ ਵਿੱਚ ਪਰ ਸੰਸਥਾਵਾਂ ਮੋਈਆਂ ਲਾਸ਼ਾਂ ਘੜੀਸਦੀਆਂ ਹਨ। ਮੈਂ ਕਿਹਾ ਸੀ ਕਿ ਮੈਂ ਮਰਨ ਵਾਲੇ ਦੀ 'ਜਿਉਣ ਦੀ ਇੱਛਾ ਹਾਂ'।

*? ਤੁਸੀਂ ਪੰਜਾਬੀ ਪੱਤਰਕਾਰੀ ਨਾਲ ਨੇੜਿਓਂ ਜੁੜੇ ਹੋ। ਸਾਡੀ ਬਹੁਤੀ ਪੱਤਰਕਾਰੀ ਖੁਦ ਖੋਜ ਕਰਨ ਦੀ ਥਾਂ ਤੇ ਸੁਣੀ ਸੁਣਾਈ ਗੱਲ ਤੇ ਚੱਲ ਰਹੀ ਹੈ। ਤੁਸੀਂ ਇਸ ਪੱਖ ਤੋਂ ਕੀ ਕਹਿਣਾ ਚਾਹੁੰਦੇ ਹੋ ?*

– ਖੋਜ ਉਸਨੇ ਕਰਨੀ ਹੈ ਜਿਸਨੂੰ ਦਰਦ ਹੋ ਰਹੀ ਹੈ ਤੇ ਉਸ ਇਲਾਜ ਲੱਭਣਾ ਹੈ। ਤਨਖਾਹਦਾਰ ਜੋਖਮ ਲੈਣ, ਖੋਜ ਕਰਨ ਤਾਂ ਖੁਸ਼ੀ ਹੁੰਦੀ ਹੈ, ਜੋ ਇਸ ਕੰਮ ਦੀ ਤਨਖਾਹ ਲੈਂਦੇ ਹਨ। ਉਹ ਵੀ ਨਹੀ ਕਰਦੇ। ਅਜੇ ਸਾਡਾ ਸਮਾਜ ਤਬਦੀਲੀ ਵਿੱਚੋਂ ਲੰਘ ਰਿਹਾ ਹੈ। ਇਹ ਅਜੇ ਵੀ ਸੁੱਤੇ ਪਿਆਂ ਦਾ ਸਮਾਜ ਹੈ। ਹੁਣ ਆਪਣੇ 10-15 ਸਾਲਾਂ ਵਿੱਚ, ਜਦ ਸਖਤ ਸੱਟਾਂ ਵੱਜਣੀਆਂ ਹਨ, ਮਾਇਕ, ਤਾਂ ਸੱਚ ਸ਼ੁਰੂ ਹੋਏਗਾ। ਅਜੇ ਹਰ ਕੋਈ 'ਥੋੜਾ ਖਾ, ਪਾਣੀ ਪੀ' ਦਾ ਮੰਤਰ ਜਪ ਰਿਹਾ ਹੈ। ਤਰੱਕੀ ਦੀ ਇੱਛਾ ਵੀ ਸੁੱਤੀ ਹੈ।

ਕੁੱਝ ਖੋਜਾਂ ਦਾ ਸਮਾਂ ਲੰਘ ਚੁੱਕਿਆ ਹੈ। ਜਿਵੇਂ ਛੂਤਛਾਤ ਨੂੰ ਠੀਕ ਦਰਸਾਉਣਾ ਚਾਹੁਣ ਵਾਲਿਆਂ ਦੀ ਸੋਚ। ਅਤਿਵਾਦ ਦੇ ਦੌਰ ਵਿੱਚ ਇੰਨੀ ਖੋਜ ਹੋਈ–ਨਵੀਆਂ ਨਵੀਆਂ ਦਲੀਲਾਂ ਹੋਂਦ ਵਿੱਚ ਆਈਆਂ। ਇਸ ਲਹਿਰ ਨੂੰ ਤਕੜਾ ਕਰਨ ਲਈ। ਨਵੀਂ ਖੋਜ ਕਰਨੀ ਜਿਨ੍ਹਾਂ ਲਈ ਜਰੂਰੀ ਹੈ, ਉਹ ਧਿਰਾਂ ਅਜੇ ਵੀ ਕਮਜ਼ੋਰ ਹਨ। ਉਨ੍ਹਾਂ ਦੇ ਵਕੀਲ ਅਧਸੁੱਤੇ ਤੇ ਥੋੜ੍ਹੇ ਹੋਣ ਕਾਰਨ ਕਈ ਕੰਮਾਂ ਨਾਲ ਥੱਕੇ ਹਨ।

ਗਿਲੇ ਸ਼ਿਕਵੇ ਤੇ ਰੋਹ ਦੂਰ ਕਰਨ ਲਈ ਇਹ ਖੋਜ ਵੀ ਕਰਨੀ

ਬਣਦੀ ਹੈ ਕਿ ਕਿੰਨ੍ਹਾਂ ਕਿੰਨ੍ਹਾਂ ਕਾਰਨਾਂ ਕਰਕੇ ਛੂਤ ਛਾਤ ਸ਼ੁਰੂ ਹੋਈ ਸੀ ਤਾਂ ਜੋ ਇਸ ਨੂੰ ਸਮਝ ਦੇ ਘੇਰੇ ਵਿੱਚ ਲਿਆਂਦਾ ਜਾ ਸਕੇ ਅਤੇ ਇਸ ਤੋਂ ਬਾਅਦ ਇਹ ਖਤਮ ਕੀਤੀ ਜਾ ਸਕੇ। ਇਸੇ ਤਰ੍ਹਾਂ ਔਰਤਾਂ ਕੀ ਸਨ, ਕਿਉਂ ਹੱਕ ਵਿਹੂਣੀਆਂ ਸਨ, ਇਹ ਖੋਜ ਵੀ ਜ਼ਰੂਰੀ ਹੈ।

ਅਖੀਰ ਵਿੱਚ ਇਹ ਕਹਿਣਾ ਚਾਹਾਂਗੀ ਕਿ ਇਹ ਕੰਮ ਜਾਂ ਤਾਂ ਉਨ੍ਹਾਂ ਕਰਨਾ ਹੈ ਜਿੰਨ੍ਹਾਂ ਨੂੰ ਸੱਟ ਲਗਦੀ ਹੈ ਤੇ ਜਾਂ ਉਨ੍ਹਾਂ ਨੇ ਜਿੰਨ੍ਹਾਂ ਦੀ ਜ਼ਮੀਰ ਨੂੰ ਸੱਟ ਵੱਜਦੀ ਹੈ।

? *ਤੁਸੀਂ ਖੁਦ ਵਿਗਿਆਨਕ ਸੋਚ ਦੇ ਧਾਰਨੀ ਹੋ, ਤੁਹਾਡੇ ਅਜਿਹੇ ਵਿਚਾਰ ਕਿਵੇਂ ਬਣੇ ? ਕੀ ਮਾਪਿਆਂ ਦੀ ਪ੍ਰੇਰਨਾ ਸੀ ਜਾਂ ਆਪਣੀ ਮਿਹਨਤ, ਜਾਂ ਕਿਸੇ ਅਗਾਂਹਵਧੂ ਸਖਸ਼ੀਅਤ ਦਾ ਪ੍ਰਭਾਵ ?*

– ਕਹਿ ਨਹੀਂ ਸਕਦੀ ਕਿ ਮੈਂ ਹਰ ਵੇਲੇ ਵਿਗਿਆਨਕ ਵਿਚਾਰਾਂ ਵਾਲੀ ਹਾਂ। ਅਣਸੋਚੀ ਸੋਚ ਅਤੇ ਸੰਸਕਾਰ ਅਤੇ ਔਖ ਸਮੇਂ ਅਚੇਤ ਹੀ ਕੁਝ ਤੋਲ ਜਾਣਾ – ਇਨ੍ਹਾਂ ਚੀਜ਼ਾਂ ਨਾਲ ਮੈਂ ਅਜੇ ਸਿੱਝ ਰਹੀ ਹਾਂ।

ਮੇਰੇ ਦਾਦੇ ਅਤੇ ਨਾਨੀ ਪਾਸਿਓਂ ਅਸੀ ਚਾਰ ਪੰਜ ਪੀੜ੍ਹੀਆਂ ਤੋਂ 'ਪੜ੍ਹੇ– ਲਿਖੇ' ਹਾਂ ਤੇ ਨਾਨੇ ਤੇ ਦਾਦੀ ਪਾਸਿਓਂ 'ਸਾਦਾ ਪੇਂਡੂ'। ਨਾਨੇ ਨੇ ਪੜ੍ਹਾਈ ਲਈ ਪ੍ਰਭਾਵਸ਼ਾਲੀ ਜਦੋਜਹਿਦ ਕੀਤੀ, ਹਰ ਤਰ੍ਹਾਂ ਦਾ ਕੰਮ ਕਰਕੇ ਅਫ਼ਰੀਕਾ ਚਲੇ ਗਏ ਜਿਥੇ ਦੀ ਆਜ਼ਾਦੀ ਦੀ ਲੜਾਈ ਵਿੱਚ ਕੈਦ ਹੋ ਕੇ ਜੇਲ੍ਹ ਵਿਚ ਪੜ੍ਹਦੇ ਰਹੇ। ਅਫ਼ਰੀਕਾ ਵਿੱਚ ਜੰਮੀ ਮੇਰੀ ਨਾਨੀ ਦਾ ਪਰਿਵਾਰ ਪਹਿਲਾਂ ਹੀ ਆਰੀਆ ਸਮਾਜੀ ਦੇਸ਼ਪ੍ਰੇਮੀ ਸੀ। ਦਾਦਕੇ ਪੱਖੋਂ ਮੇਰੀ ਦਾਦੀ ਭਾਵੇਂ ਇੱਕ ਅੱਖਰ ਵੀ ਨਹੀ ਸੀ ਪੜ੍ਹੀ ਪਰ ਅਗਾਂਹਵਧੂ ਤੇ ਤਕੜੀ ਸੀ। ਆਪਣੀ ਥਾਂ ਨੂੰ ਉਸ ਕਿਹਾ – ਕੁੜੀਆਂ ਵਿਆਹੁਣ ਵੇਲੇ ਜਾਤ ਨਾ ਵੇਖੀਂ, ਮੁੰਡਾ ਵੇਖੀਂ। ਇਨਸਾਨੀ ਜਜ਼ਬਾ ਉਸ ਵਿੱਚ ਕੁੱਟ ਕੁੱਟ ਕੇ ਭਰਿਆ ਸੀ ਤੇ ਸਾਰਾ ਦਿਨ ਅਣਥਕ ਕੰਮ ਕਰਦੀ ਸੀ। ਉਸ ਦਾ ਧਰਮ ਕਰਮ ਕੰਮ ਹੀ ਸੀ ਤੇ ਸੇਵਾ। ਮਰਨ ਲੱਗੀ ਨੂੰ ਧੀ ਨੇ ਪੁੱਛਿਆ ਸੀ – ਕੀ ਸੁਨੇਹਾ ਤੇਰਾ ਮਾਂ ? ਤਾਂ ਕਹਿੰਦੀ ਸੀ – "ਜਸ ਖੱਟਿਆ ਸਭ ਖੱਟਿਆ।" ਦਾਦੇ ਦਾ ਪਰਿਵਾਰ ਕਪੂਰਥਲੇ ਦਰਬਾਰ ਵਿੱਚ ਮਾੜੀ ਮੋਟੀ ਨੌਕਰੀ ਤੋਂ ਸ਼ੁਰੂ ਹੋਇਆ ਆਰੀਆ ਸਮਾਜ ਦੇ ਨੇੜੇ ਜਾਂਦਾ, ਵਿਦਿਆ ਤੇ ਜੋਰ ਦਿੰਦਾ ਸੀ।

ਕਹਿਣ ਦਾ ਮਤਲਬ ਹੈ ਕਿ ਆਮ ਆਦਮੀ ਹੋਸ਼ ਆਉਣ ਉਤੇ ਵਿਗਿਆਨਕ ਸੋਚ ਦਾ ਧਾਰਨੀ ਬਣਦਾ ਜਾਂਦਾ ਹੈ। ਮੇਰੇ ਮਾਤਾ–ਪਿਤਾ ਵਿਗਿਆਨਕ ਸੋਚ ਦੇ ਹਨ ਤੇ ਮੇਰੇ ਪਿਤਾ ਦਾ ਮੈਨੂੰ ਤਕੜਾ ਕਰਨ ਵਿੱਚ ਖਾਸ ਹੱਥ ਹੈ।

ਉਨ੍ਹਾਂ ਮੈਨੂੰ ਹਰ ਤਾਕਤ ਦਿੱਤੀ – ਤੇ ਪੋਲੇ ਜਿਹੇ ਮੇਰੇ ਵਿਚਾਰਾਂ ਨੂੰ ਸੰਵਾਰਦੇ ਗਏ। ਅਜੇ ਵੀ ਮੇਰੀ ਕੋਈ ਗੱਲ ਗਲਤ ਜਾਪੇ 'ਤਾਂ ਪੋਲੇ ਜਿਹਾ' ਹੱਸ ਦਿੰਦੇ ਹਨ।

ਹਾਂ, ਇਹ ਜ਼ਰੂਰ ਕਹਿਣਾ ਚਾਹਾਂਗੀ ਕਿ 'ਆਜ਼ਾਦੀ' ਦੇ ਹਮਾਇਤੀ ਹੋਣ ਕਰਕੇ ਉਨ੍ਹਾਂ ਕਦੇ ਕੁਝ ਵੀ ਸਾਡੇ ਤੇ ਨਹੀਂ ਥੋਪਿਆ। ਸਾਡੇ ਸਾਰੇ ਫੈਸਲੇ ਸਾਡੇ ਤੇ ਹੀ ਛੱਡੇ – ਭਾਵੇਂ ਇਹ ਪੜ੍ਹਾਈ ਸੀ, ਪਿਆਰ ਜਾਂ ਵਿਆਹ, ਜਾਂ ਨੌਕਰੀ, ਉਹ ਇਸ ਕਰਕੇ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਜਵਾਨਾਂ ਦੇ ਦਿਲਾਂ ਉਤੇ ਬੰਦਿਸ਼ ਦਾ ਕੀ ਅਸਰ ਹੁੰਦਾ ਹੈ।

ਉਝ ਮੈਂ ਮੀਟਿੰਗਾਂ, ਜਲਸਿਆਂ ਵਿੱਚ ਹੀ ਵੱਡੀ ਹੋਈ ਹਾਂ, ਕੀ ਕਹਿ ਸਕਦੇ ਹਾਂ, ਕਾਮਰੇਡ ਹੀ ਮੇਰੇ ਸਕੇ ਰਹੇ ਹਨ ਤੇ ਉਹੋ ਹੀ ਦੋਸਤ–ਮਿੱਤਰ।

ਸਕੂਲੀ ਵਿਦਿਆ ਸਰਕਾਰੀ ਸਕੂਲ ਦੀ ਹੋਣ ਕਰਕੇ ਗੈਰ ਮਜ਼ਹਬੀ (ਧਰਮ ਨਿਰਪੇਖ) ਸੀ। ਮੇਰੀ ਆਪਣੀ ਜਿਗਿਆਸਾ ਨੇ ਵੀ ਮੇਰੀ ਮਦਦ ਕੀਤੀ ਹੈ ਤੇ ਮੇਰਾ ਸਫ਼ਰ ਜਾਰੀ ਹੈ।

? *ਕਿਹਾ ਜਾਂਦਾ ਹੈ ਕਿ ਦੁੱਖ ਦੀ ਘੜੀ ਰੱਬ ਯਾਦ ਆਉਂਦਾ ਹੈ। ਤੁਹਾਡੇ ਅਤੇ ਤੁਹਾਡੇ ਪਰਿਵਾਰ ਉਤੇ ਕਈ ਨਿੱਜੀ ਔਖਿਆਈਆਂ ਹੋਣਗੀਆਂ, ਅਜਿਹੇ ਸਮੇਂ ਤੁਸੀਂ ਕਿਵੇਂ ਮਹਿਸੂਸ ਕਰਦੇ ਹੋ ?*

– 90-95% ਸਾਡੀ ਸੋਚ ਵਿਗਿਆਨਕ ਹੁੰਦੀ ਹੈ। ਪਰਿਵਾਰ ਦੇ ਉਨ੍ਹਾਂ ਹਿੱਸਿਆ ਨੂੰ ਜੋ ਹੋਰ ਪਿਠਭੂਮੀ ਤੋਂ ਆਏ ਹਨ, ਵੀ ਦੇਰ ਸਵੇਰ ਮੋੜ ਲਈਦਾ ਹੈ।

ਬਾਕੀ, ਸਾਡੇ ਬਜ਼ੁਰਗ ਹੀ ਮੁੱਖ ਤੌਰ ਤੇ ਵਿਗਿਆਨਕ ਵਿਚਾਰਾਂ ਦੇ ਹਨ ਇਸ ਲਈ ਇਹ ਸਾਡੇ ਲਈ ਤਾਂ ਇੱਕ ਵਿਰਸਾ ਹੈ।

? *ਤੁਹਾਡਾ ਸਹੁਰਾ ਪਰਿਵਾਰ ਤਿੰਨ ਪੀੜ੍ਹੀਆਂ ਤੋਂ ਵਿਗਿਆਨਕ ਸੋਚ ਦਾ ਧਾਰਨੀ ਚੱਲਿਆ ਆ ਰਿਹਾ ਹੈ, ਤੁਹਾਡੇ ਬੱਚੇ ਅੱਗੋਂ ਕਿੰਨ੍ਹਾਂ ਵਿਚਾਰਾਂ ਦੇ ਹਨ ?*

– ਬੱਚੇ ਆਜ਼ਾਦ ਸੋਚ ਦੇ ਆਜ਼ਾਦ ਇਨਸਾਨਾਂ ਵਜੋਂ ਪਰਵਰਿਸ਼ ਪਾ ਰਹੇ ਹਨ। ਕਿਸੇ ਨੂੰ ਉਚਾ–ਨੀਵਾਂ ਨਾ ਜਾਨਣਾ, ਕੰਮ ਕਰਨ ਵਾਲੇ ਨੂੰ ਆਪਣੇ ਜਿਹਾ ਜਾਨਣਾ। ਵਹਿਮ ਨਹੀਂ ਕਰਦੇ। ਕਿਸੇ ਬਜ਼ੁਰਗ ਦੇ ਸੰਸਕਾਰਾਂ ਵਿੱਚ ਕੋਈ ਪੁਰਾਣੀਆਂ ਕਦਰਾਂ ਕੀਮਤਾਂ ਦੀ ਗੱਲ ਸੁਣਦੇ ਹਨ ਤਾਂ ਸਾਡੀ ਕੋਸ਼ਿਸ਼ ਹੁੰਦੀ ਹੈ ਕਿ ਬੱਚੇ ਨੂੰ ਅਸਲੀਅਤ ਦੱਸੀਏ। ਸਕੂਲੀ ਵਿੱਦਿਆ ਵੀ ਗੈਰ–ਮਜ਼ਹਬੀ ਦੇਣ ਦੀ ਕੋਸ਼ਿਸ਼ ਹੁੰਦੀ ਹੈ ਜੋ ਮਿਆਰੀ ਵੀ ਹੋਵੇ ਤਾਂ ਜੋ ਕੱਲ੍ਹ ਨੂੰ ਸਾਡੇ ਨਾਲੋਂ ਬਿਹਤਰ ਕਿਰਦਾਰ ਨਿਭਾ ਸਕਣ।

ਇਨ੍ਹਾਂ ਛੁੱਟੀਆਂ ਵਿੱਚ ਮੇਰੀ ਛੋਟੀ ਬੱਚੀ ਨੇ ਆਪਣੀ ਸਹੇਲੀ ਤੇ ਗੁਆਂਢਣ ਕੰਮੀਆਂ ਦੀ ਕੁੜੀ ਦੇ ਘਰ ਜਾ ਕੇ ਉਸ ਨਾਲ ਰਲ ਕੇ ਭਾਂਡੇ ਮਾਂਜੇ। ਉਸ ਤੋਂ ਬਾਦ ਉਸ ਸਹੇਲੀ ਨੇ ਚਾਈਂ ਚਾਈਂ ਕਿਹਾ – "ਹੁਣ ਤੂੰ ਪੈਸੇ ਮੰਗੇਂਗੀ।" ਮੇਰੀ ਬੇਟੀ ਨੂੰ ਪੈਸੇ ਕੀ ਮਾੜੇ ਸਨ ਉਸ ਨਾਂਹ ਤਾਂ ਨਹੀਂ ਕੀਤੀ ਹੋਣੀ। ਸਹੇਲੀ ਨੇ ਮਾਂ ਨੂੰ ਕਿਹਾ – ਇਹਨੂੰ ਦੋ ਰੁਪਏ ਦੇ ਦੇ। ਮਾਂ ਨੇ ਕਿਹਾ, "ਇਹਨੂੰ ਦਸ ਦੇਵਾਂਗੀ।"

ਇਹ ਸਾਰੀ ਗੱਲ ਸੁਣੀ ਤਾਂ ਸਾਡੇ ਘਰ ਦੇ ਕੁਝ ਜੀਆਂ ਨੂੰ ਚੰਗਾ ਨਹੀਂ ਲੱਗਾ। ਪਰ ਮੇਰੀ ਬੇਟੀ ਨੇ ਮੈਨੂੰ ਕਿਹਾ – "ਉਹ ਸਾਡੇ ਘਰ ਦੇ ਭਾਂਡੇ ਮਾਂਜ ਸਕਦੀ ਹੈ ਤੇ ਪੈਸੇ ਲੈ ਸਕਦੀ ਹੈ ਤਾਂ ਮੈਂ ਨਹੀਂ ?" ਉਹ ਸੱਤ ਸਾਲ ਦੀ ਹੈ। ਮੈਨੂੰ ਖੁਸ਼ੀ ਹੋਈ ਕਿ ਸਾਡੀ ਬੇਟੀ ਸਾਡੇ ਨਾਲੋਂ ਅੱਗੇ ਜਾਣ ਜੋਗੀਆਂ ਕਦਰਾਂ ਕੀਮਤਾਂ ਦੀ ਮਾਲਿਕ ਬਣੇਗੀ। ਗਲਤ ਸੰਸਕਾਰਾਂ ਦਾ ਬੋਝ ਅਸੀ ਉਸ ਨੂੰ ਵਾਹ ਲਗਦਿਆਂ ਚੁੱਕਣ ਨਹੀਂ ਦਿਆਂਗੇ।

? *'ਤਰਕਸ਼ੀਲ' ਦੇ ਪਾਠਕਾਂ ਨੂੰ ਕੋਈ ਸੁਨੇਹਾ ?*

– ਤੁਸੀਂ ਬੜੇ ਕੀਮਤੀ ਹੋ। ਪੰਜਾਬ ਲਈ ਤੇ ਦੇਸ਼ ਲਈ। ਤਰਕਸ਼ੀਲਤਾ ਨੂੰ ਪੰਜਾਬ ਦਾ ਛੇਵਾਂ ਦਰਿਆ ਬਣਾ ਦੇਈਏ। ਸਾਡੀਆਂ ਪੱਤਰਕਾਵਾਂ ਦਾ ਆਪਸੀ ਸਹਿਯੋਗ ਬੜਾ ਹੀ ਜ਼ਰੂਰੀ ਹੈ।

ਤੁਹਾਡੇ ਕੋਲੋਂ ਅਗਵਾਈ ਤੇ ਮਦਦ ਦੀ ਆਸ ਕਰਾਂਗੇ।









# ਸ਼ੋਰ ਪ੍ਰਦੂਸ਼ਣ



*ਵਿਜੈ ਬੰਬੇਲੀ*

ਸਪੀਕਰ ਬੇਸ਼ੱਕ ਸਾਡੀ ਜ਼ਿੰਦਗੀ ਦਾ ਅਨਿੱਖੜਵਾਂ ਅੰਗ ਹਨ, ਪਰ ਕੀ ਤੁਸੀ ਜਾਣਦੇ ਹੋ ਕਿ ਸਾਡੇ ਆਲੇ–ਦੁਆਲੇ ਬੇ–ਲਗਾਮੇ ਉੱਚੀ ਅਵਾਜ਼ ਵਿਚ ਵੱਜਦੇ ਸਪੀਕਰ ਸਾਡੀ ਨਿੱਜੀ ਅਜ਼ਾਦੀ ਵਿਚ ਤਾਂ ਵਿਘਨ ਪਾਉਂਦੇ ਹੀ ਹਨ ਬਲਕਿ ਮਾਨਸਿਕ–ਆਰਥਿਕ–ਸਮਾਜਿਕ ਅਤੇ ਬੌਧਿਕ ਸਮਰਥਾ ਨੂੰ ਵੀ ਘਾਤਕ ਨੁਕਸਾਨ ਪਹੁੰਚਾਉਂਦੇ ਹਨ? ਪਰ ਅਸੀ ਇਸ ਮਾਰੂ ਰੋਗ ਪ੍ਰਤੀ ਕਿੰਨੇ ਕੁ ਸੁਚੇਤ ਹਾਂ? ਜਦਕਿ ਲਾਊਡ ਸਪੀਕਰ ਐਕਟ–1956 ਅਤੇ ਸ਼ੋਰ ਕੰਟਰੋਲ ਐਕਟ–1956 ਦੀ ਧਾਰਾ ੩ ਅਧੀਨ ਇਸਦੀ ਉਲੰਘਣਾ ਕਰਨ ਵਾਲੇ ਨੂੰ 1000 ਰੁਪੈ ਜੁਰਮਾਨਾਂ ਜਾਂ 6 ਮਹੀਨੇ ਦੀ ਕੈਦ ਅਤੇ ਜਾਂ ਫਿਰ ਦੋਵੇ ਵੀ ਹੋ ਸਕਦੇ ਹਨ। ਪਰ ਨਾ ਅਸੀ ਅਤੇ ਨਾ ਹੀ ਸਰਕਾਰ ਇਸ ਜਨਤਕ ਸ਼ਾਂਤੀ ਭੰਗ ਕਰਨ ਵਾਲੇ ਕੋਹੜ ਨੂੰ ਰੋਕਣ ਲਈ ਕੋਈ ਠੋਸ ਉਪਰਾਲਾ ਕਰ ਰਹੇ ਹਾਂ।

ਵਿਗਿਆਨਕ ਨੁਕਤੇ–ਨਜ਼ਰ ਅਨੁਸਾਰ ਇਹ ਗੱਲ ਸਿੱਧ ਹੋ ਚੁੱਕੀ ਹੈ ਕਿ ਸਾਡੇ ਕੰਨ ਦੇ ਪਰਦੇ ਉਤੇ ਟਕਰਾਉਂਦੀਆਂ ਅਵਾਜ਼ ਦੀਆਂ ਤਰੰਗਾਂ ਜਦ ਇਕ ਸੀਮਾਂ ਤੋ ਉੱਚੀ ਹੋ ਜਾਂਦੀਆਂ ਹਨ ਤਾਂ ਇਹ ਕੰਨ ਦੇ ਪਰਦੇ ਲਈ ਨੁਕਸਾਨਦਾਇਕ ਸਾਬਿਤ ਹੁੰਦੀਆਂ ਹਨ। ਪਚਾਸੀ ਡੈਸੀਮਲ ਤੋ ਉਚੀ ਅਵਾਜ਼ ਹੌਲੀ–ਹੌਲੀ ਕੰਨਾਂ ਨੂੰ ਬੋਲਾ ਕਰਦੀ ਹੈ। ਸ਼ੋਰ ਮਨੁੱਖ ਲਈ ਮਾਨਸਿਕ ਪ੍ਰੇਸ਼ਾਨੀ ਤਾਂ ਪੈਦਾ ਕਰਦਾ ਹੀ ਹੈ, ਇਹ ਖੂਨ ਦੇ ਦੌਰੇ ਵਿਚ ਵੀ ਵਿਗਾੜ ਪੈਦਾ ਕਰਦਾ ਹੈ ਅਤੇ ਦਿਲ ਦੇ ਰੋਗੀਆਂ ਲਈ ਇਹ ਸਭ ਤੋ ਵੱਧ ਘਾਤਕ ਹੁੰਦਾ ਹੈ। ਇਥੋ ਤੱਕ ਕਿ ਇਸਦਾ ਵਧੇਰੇ ਅਸਰ ਹੌਲੀ–ਹੌਲੀ ਮਨੁੱਖ ਨੂੰ ਨਿਪੁੰਸ਼ਕ ਵੀ ਬਣਾ ਸਕਦਾ ਹੈ। ਜਿਹੜੇ ਲੋਕ ਅਜਿਹੀ ਥਾਂ ਤੇ ਰਹਿੰਦੇ ਹਨ, ਜਿਥੇ ਹਰ ਰੋਜ਼ ਹੀ ਸਪੀਕਰ ਉੱਚੀ ਅਵਾਜ਼ ਵਿੱਚ ਵੱਜਦੇ ਹੋਣ, ਹੌਲੀ–ਹੌਲੀ ਉਚੀ ਸੁਣਨ ਦੇ ਆਦੀ ਹੋ ਜਾਂਦੇ ਹਨ। ਜੇਕਰ ਇਹ ਸ਼ੋਰ ਇਕ ਸੋ ਸੱਠ ਡੈਸੀਮਲ ਤੋ ਵੱਧ ਜਾਵੇ ਤਾਂ ਇਹ ਉਨ੍ਹਾਂ ਜਾਨਵਰਾਂ ਲਈ ਮੌਤ ਦਾ ਕਾਰਨ ਬਣ ਸਕਦਾ ਹੈ, ਜਿਨ੍ਹਾਂ ਦਾ ਸਰੀਰ ਸ਼ੋਰ ਨੂੰ ਹੀਟ ਅਨਰਜ਼ੀ (ਗਰਮੀ) ਵਿਚ ਤਬਦੀਲ ਕਰ ਦਿੰਦਾ ਹੈ। ਵਿਗਿਆਨੀਆਂ ਦੁਆਰਾ ਇਕ ਸਰਵੇਖਣ ਰਾਹੀ ਪਰਖਿਆ ਜਾ ਚੁੱਕਾ ਹੈ ਕਿ ਜੇ ਸੜਕਾਂ ਤੇ ਚੱਲ ਰਿਹਾ ਟ੍ਰੈਫਿਕ ਕੁਲ ਪ੍ਰਦੂਸ਼ਣ ਦਾ 84% ਪ੍ਰਦੂਸ਼ਨ ਪੈਦਾ ਕਰਦਾ ਹੈ ਪਰੰਤੂ ਸਪੀਕਰਾਂ ਦੁਆਰਾ ਪੈਦਾ ਕੀਤਾ ਜਾਂਦਾ ਸ਼ੋਰ ਪ੍ਰਦੂਸ਼ਨ, ਕੁਲ ਸ਼ੋਰ ਪ੍ਰਦੂਸ਼ਨ ਦਾ ਇਸ ਤੋ ਵੀ ਕਈ ਗੁਣਾ ਵਧੇਰੇ ਹੁੰਦਾ ਹੈ।

ਮੈਡੀਕਲ ਸਾਇੰਸ ਅਨੁਸਾਰ ਅਵਾਜ਼ ਪ੍ਰਦੂਸ਼ਣ ਮਨੁੱਖੀ ਸਰੀਰ ਅਤੇ ਸਜੀਵ ਵਸਤਾਂ ਉਪਰ ਹੇਠ ਲਿਖੇ ਅਨੁਸਾਰ ਅਸਰ ਕਰਦਾ ਹੈ:–

ਜ਼ਿਆਦਾ ਸ਼ੋਰ ਨਾਲ ਸਰੀਰ ਦੀਆਂ ਨਾੜੀਆਂ ਸੁੰਗੜ ਜਾਂਦੀਆਂ ਹਨ। ਸਿੱਟੇ ਵਜੋ ਚਮੜੀ ਵਿਚ ਪੀਲਾਪਨ ਵਧ ਜਾਂਦਾ ਹੈ ਅਤੇ ਨਾੜੀ ਪ੍ਰਬੰਧ ਵਿਚ ਵਿਗਾੜ ਪੈਦਾ ਹੋ ਜਾਂਦਾ ਹੈ।

ਕਾਕਲੇਅਰ ਵੈਸਲ ਸੁੰਗੜਨ ਨਾਲ ਰਕਤ–ਕਣ ਲੋੜੀਦੀ ਮਾਤਰਾ ਵਿਚ ਸੁਣਨ ਸਥਾਨ ਤੱਕ ਨਹੀ ਪਹੁੰਚ ਸਕਦੇ। ਨਤੀਜਾ– ਬੋਲਾਪਣ ਪੈਦਾ ਹੋ ਜਾਂਦਾ ਹੈ।

ਸ਼ੋਰ–ਸ਼ਰਾਬੇ ਕਰਕੇ ਐਡਰੀਨਲ ਹਾਰਮੋਨ (ਏ.ਟੀ.ਸੀ.ਐਚ) ਖੂਨ ਵਿਚ ਆ ਰਕਦਾ ਹੈ ਜਿਸ ਨਾਲ ਤਨਾਵ ਪੈਦਾ ਹੋ ਜਾਂਦਾ ਹੈ ਅਤੇ ਸਰੀਰ ਵਿਚ ਘਬਰਾਹਟ / ਬੇਚੈਨੀ ਵਿਚ ਵਾਧਾ ਹੋ ਜਾਂਦਾ ਹੈ।

ਰੌਲੇ–ਰੱਪੇ ਨਾਲ ਖੂਨ ਦਾ ਦਬਾਉ (Blood Pressure) ਵਧਣ ਨਾਲ ਦਿਲ ਦੀ ਧੜਕਣ ਵਿਚ ਵਾਧਾ ਹੋ ਜਾਂਦਾ ਹੈ, ਦਿਲ ਨੂੰ ਤੇਜ਼ ਪੰਪ ਕਰਨਾ ਪੈਦਾ ਹੈ।

ਤਣਾਓ/ਬੇਚੈਨੀ ਵਧਣ ਨਾਲ ਮਾਨਸਿਕ ਸੰਤੁਲਨ ਵਿਗੜ ਜਾਂਦਾ ਹੈ। ਨਤੀਜੇ ਵਜੋ ਵਾਹਨਾਂ ਦੇ ਐਕਸੀਡੈਂਟ ਜਾਂ ਕਾਰਖਾਨਿਆਂ ਆਦਿ ਵਿਚ ਦੁਰਘਟਨਾਵਾਂ ਵਿਚ ਵਾਧਾ ਹੋ ਜਾਂਦਾ ਹੈ।

ਸਰੀਰ ਵਿਚ ਕਲੈਸਟਰੋਲ ਵਿਚ ਵਾਧਾ ਹੋ ਜਾਂਦਾ ਹੈ ਜੋ ਆਖਰ ਤੇ ਅਲਸਰ ਤੱਕ ਵੀ ਹੋ ਸਕਦਾ ਹੈ।

ਦਿਮਾਗ ਦੀ ਸੇਰੀਵੇਰਰ ਨਰਵਜ਼ ਤੇ ਅਸਰ ਪੈਣ ਕਾਰਨ ਅੰਧਰਾਤਾ, ਅਤੇ ਬਰੇਨ ਹੈਮਰੇਜ ਤੱਕ ਹੋ ਸਕਦਾ ਹੈ।

ਮਾਨਸਿਕ ਤਣਾਓ ਵਧਣ ਨਾਲ ਸਿਰ ਦਰਦ ਹੋ ਜਾਂਦੀ ਹੈ, ਨੀਦ ਨਹੀ ਆਉਂਦੀ, ਥਕਾਵਟ ਅਤੇ ਬੇਅਰਾਮੀ ਵਿਚ ਵਾਧਾ ਹੋ ਜਾਂਦਾ ਹੈ। ਇਸ ਤਰ੍ਹਾਂ ਮਨੁੱਖ ਕਈ ਰੋਗਾਂ ਦਾ ਸ਼ਿਕਾਰ ਹੋ ਸਕਦਾ ਹੈ। ਉਹ ਪਾਗਲਪਨ ਦੀ ਹਾਲਤ ਤੱਕ ਵੀ ਪਹੁੰਚ ਸਕਦਾ ਹੈ।

ਸਜੀਵ ਵਸਤੂਆਂ ਦੇ ਵਿਕਾਸ ਵਿਚ ਰੁਕਾਵਟ ਪੈਂਦੀ ਹੈ। ਬਨਸਪਤੀ ਦੀ ਪੈਦਾਵਾਰ ਤੇ ਵੀ ਮਾੜਾ ਅਸਰ ਪੈਦਾ ਹੈ।

ਤਬੀਅਤ ਵਿਚ ਕਾਹਲਾਪਨ/ਚਿੜਚਿੜਾਪਨ ਆ ਜਾਂਦਾ ਹੈ।

ਹਸਪਤਾਲ ਵਿਚ ਮਰੀਜ਼ਾਂ ਦੇ ਠੀਕ ਹੋਣ ਦੀ ਰਫਤਾਰ ਘਟ ਜਾਂਦੀ ਹੈ।

ਮਨੁੱਖ ਦੀ ਸੁਣਨ ਸ਼ਕਤੀ ਦੇ ਨਾਲ–ਨਾਲ ਯਾਦ ਸ਼ਕਤੀ ਤੇ ਮਾਰੂ ਅਸਰ ਪੈਂਦਾ ਹੈ। ਬੋਲੇਪਣ ਦੇ ਨਾਲ ਭੁਲੱਕੜ ਵੀ ਹੋ ਜਾਂਦਾ ਹੈ।

ਸ਼ੋਰ–ਸ਼ਰਾਬੇ ਦਾ ਅਸਰ ਮਾਂ ਦੇ ਪੇਟ ਵਿਚ ਭਰੂਣ ਤੇ ਵੀ ਪੈਂਦਾ ਹੈ। ਤਜਰਬਿਆਂ ਅਨੁਸਾਰ ਜਾਨਵਰਾਂ ਵਿਚ ਬਾਂਝਪਨ ਤੱਕ ਵੀ ਪੈਦਾ ਹੋਇਆ ਹੈ।

ਲਗਾਤਾਰ ਸ਼ੋਰ–ਸ਼ਰਾਬੇ ਵਿਚ ਕੰਮ ਕਰਨ ਵਾਲਿਆਂ ਦੀ

ਤੀਜੀ ਚੌਥੀ ਪੀੜ੍ਹੀ ਬੋਲਿਆਂ ਦੀ ਪੈਦਾ ਹੋ ਸਕਦੀ ਹੈ।

ਸਪੀਕਰਾਂ ਦੁਆਰਾ ਫੈਲਾਇਆ ਜਾ ਰਿਹਾ ਸ਼ੋਰ ਪ੍ਰਦੂਸ਼ਣ ਬਿਮਾਰ ਵਿਅਕਤੀਆਂ ਦੇ ਨਾਲ-ਨਾਲ ਸਭ ਤੋ ਵੱਧ ਪ੍ਰਭਾਵਿਤ ਕਰਦਾ ਹੈ, ਵਿਦਿਆਰਥੀਆਂ ਨੂੰ ਅਤੇ ਇਸ ਸਭ ਕਾਸੇ ਵਿਚ ਵਧੇਰੇ ਯੋਗਦਾਨ ਪਾਉਂਦੇ ਹਨ, ਧਾਰਮਿਕ ਸਥਾਨਾਂ ਵਿਚ ਵੱਜਦੇ ਸਪੀਕਰ। ਸਵੇਰੇ ਅਤੇ ਸ਼ਾਮ ਦਾ ਸਮਾਂ ਬੜਾ ਸ਼ਾਂਤ ਹੁੰਦਾ ਹੈ। ਵਿਦਿਆਰਥੀਆਂ ਤੇ ਪੜ੍ਹਨ-ਲਿਖਣ ਦਾ ਸਮਾਂ ਵੀ ਲਗਭਗ ਇਹੀ ਤਾਂ ਹੁੰਦਾ ਹੈ। ਬਲਕਿ ਹਰ ਸਕੀਮੀ ਅਤੇ ਬੌਧਿਕ ਸਖਸ਼ ਵੀ ਅਜਿਹੇ ਵੇਲੇ ਹੀ ਚਿੰਤਨ ਕਰਦੇ ਹਨ। ਕਿਹਾ ਤਾਂ ਇਹ ਵੀ ਜਾਂਦਾ ਹੈ ਕਿ ਬਹੁਤ ਉਚ-ਕੋਟੀ ਦੇ ਲੇਖਕ, ਵਿਗਿਆਨੀ ਅਤੇ ਕਰੀਏਟਿਕ ਵਿਅਕਤੀ ਇਸ ਮੌਕੇ ਦਾ ਵੱਧ ਤੋ ਵੱਧ ਲਾਹਾ ਲੈਂਦੇ ਹੋਏ, ਸੋਚ-ਵਿਚਾਰ ਵਿਚ ਮਗਨ ਹੁੰਦੇ ਹਨ ਪਰੰਤੂ ਆਥਣੇ ਅਤੇ ਤੜਕ-ਪਹਿਰ ਹੀ ਚਾਰੇ ਪਾਸਿਓਂ ਆ ਰਹੀਆਂ ਇਕ ਦੂਜੇ ਵਿਚ ਰੱਲਗੱਡ ਸਮਝ ਆ ਸਕਣ ਵਾਲੀਆਂ ਅਵਾਜ਼-ਤਰੰਗਾਂ ਉਪਰੋਕਤ ਵਿਅਕਤੀਆਂ ਨੂੰ ਮਾਨਸਿਕ ਖਲਜਣ 'ਚ ਪਾ ਕੇ ਕਿੰਨਾ ਕੁ ਕੀਮਤੀ ਬੌਧਿਕ ਸਰਮਾਇਆ ਨਸ਼ਟ ਕਰਨ ਵਿਚ ਸਹਾਈ ਹੁੰਦੀਆਂ ਹਨ, ਇਸਦਾ ਅੰਦਾਜ਼ਾ ਲਾਉਣਾ ਕੋਈ ਔਖਾ ਨਹੀ ਇਸ ਸਰਵੇਖਣ ਅਨੁਸਾਰ ਸ਼ਾਂਤ ਵਾਤਾਵਰਨ ਵਿਚ ਰਹਿਣ-ਪੜ੍ਹਨ ਵਾਲੇ ਵਿਦਿਆਰਥੀ ਰੌਲੇ-ਰੱਖੇ ਵਾਲੀਆਂ ਥਾਵਾਂ ਉਤੇ ਰਹਿਣ ਵਾਲਿਆਂ ਨਾਲੋ ਕਿਤੇ ਵੱਧ ਹੁਸ਼ਿਆਰ ਹੁੰਦੇ ਹਨ। ਅਤੇ ਫਿਰ ਕੀ ਕਿਸੇ ਦੀ ਤਰੱਕੀ ਦਾ ਰਾਹ ਰੋਕਣਾ, ਬਿਮਾਰ ਵਿਅਕਤੀਆਂ ਨੂੰ ਪ੍ਰੇਸ਼ਾਨ ਕਰਨਾ, ਓਵਰਟਾਈਮ ਲਾਕੇ ਮੁੜੇ ਮਜ਼ਦੂਰ-ਕਿਸਾਨ ਦੀ ਨੀਂਦ 'ਚ ਖਲਲ ਪਾ ਕੇ ਰੋਜ਼ੀ-ਰੋਟੀ ਕਮਾਉਣ ਦੀ ਸਮਰੱਥਾ ਘਟਾਕੇ ਕਿਤੇ ਉਹਨਾਂ ਦੇ ਹੀ ਧਾਰਮਿਕ ਅਕੀਦਿਆਂ ਅਨੁਸਾਰ "ਪਾਪ ਦਾ ਭਾਗੀ ਤਾਂ ਨਹੀ ਬਣਾਉਂਦਾ? ਜੇ ਨਸ਼ਟ ਕੀਤੇ ਜਾ ਰਹੇ ਅਣਮੁਲੇ ਸਮੇਂ ਨੂੰ ਵੀ ਛੱਡ ਦੇਈਏ ਤਾਂ ਇਸ ਸਭ ਕਾਸੇ ਲਈ ਕੀਤੀ ਜਾ ਰਹੀ ਬਿਜਲੀ ਦੀ ਬੇਲੋੜੀ ਖਪਤ ਮੁਲਕ ਨੂੰ ਕਿੰਨਾ ਕੁ ਆਰਥਿਕ ਘਾਟਾ ਪਾਉਂਦੀ ਹੈ, ਇਹ ਤੱਥ ਵੀ ਵਿਚਾਰਯੋਗ ਹੈ, ਜਦ ਬਿਜਲੀ ਦੇ ਘੋਰ ਸੰਕਟ ਵਿਚ ਗ੍ਰਸੇ ਸਾਡੇ ਗਰੀਬ ਮੁਲਕ ਲਈ ਇਸ ਨੋਨ-ਪਰਡੱਕਟਿਵ ਖਪਤ ਦੀ ਥਾਂ ਟਿਊਬਵੈਲੱ ਅਤੇ ਕਾਰਖਾਨੇ ਚਾਲਕ ਖੁਸ਼ਹਾਲੀ ਵੱਲ ਕਦਮ ਨਹੀ ਵਧਾਏ ਜਾ ਸਕਦੇ।

ਜਿਸ ਵੇਲੇ ਧਰਮ ਸਥਾਪਤ ਹੋਏ ਸਨ ਤਾਂ ਉਸ ਵੇਲੇ ਲਾਊਡ ਸਪੀਕਰ ਈਜਾਦ ਨਹੀ ਸਨ ਹੋਏ ਅਤੇ ਜਾਂ ਉਸ ਵੇਲੇ ਧਾਰਮਿਕ ਸਮਾਗਮ ਲੋਕਾਂ ਨੂੰ ਤੰਗ ਕੀਤੇ ਬਿਨਾਂ ਹੋ ਸਕਦੈ ਸਨ ਤਾਂ ਹੁਣ ਕਿਉਂ ਨਹੀ ਹੋ ਸਕਦੇ? ਫਿਰ ਬੀਤੇ ਸਮਿਆਂ ਦੇ ਧਾਰਮਿਕ ਆਗੂ ਹੁਣ ਦੇ ਬਹੁਤੇ ਧਾਰਮਿਕ ਆਗੂਆਂ ਤੋ ਕਿਤੇ ਵੱਧ ਸਹਿਹੋਂਦ ਵਾਲੇ ਹੁੰਦੇ ਹਨ। ਈਸਾਈਆਂ ਵਲੋ ਆਪਣੇ ਧਾਰਮਿਕ ਸਮਾਗਮਾਂ ਦੌਰਾਨ, ਮਕੈਨੀਕਲ ਯੰਤਰਾਂ ਦੀ ਵਰਤੋ ਨਹੀ ਕੀਤੀ ਜਾਂਦੀ ਅਤੇ ਐਤਵਾਰ ਜਾਂ ਖਾਸ-ਖਾਸ ਦਿਨਾਂ ਉੱਤੇ ਹੀ ਸਿਰਫ ਚਰਚ ਦੀ ਘੰਟੀ ਖੜਕਾਈ ਜਾਂਦੀ ਹੈ। ਮੁਸਲਮਾਨਾਂ ਦੀ ਆਜ਼ਾਨ ਵੀ ਬਹੁਤ ਸੰਖੇਪ ਹੁੰਦੀ ਹੈ ਅਤੇ ਸਿਰਫ ਉਚੀ ਅਵਾਜ਼ ਵਿਚ ਹੀ ਧਾਰਮਿਕ ਹੂਕ ਲੋਕਾਂ ਤੱਕ ਪਹੁੰਚਾਈ ਜਾਂਦੀ ਹੈ। ਹਜ਼ਰਤ ਮੁਹੰਮਦ ਸਾਹਿਬ ਜੀ ਦੇ ਜੀਵਨਕਾਲ ਅਤੇ ਬਾਅਦ 'ਚ ਵੀ ਕਦੀ ਸਪੀਕਰ ਵਰਗੇ ਯੰਤਰ ਦੀ ਵਰਤੋਂ ਨਹੀਂ ਸੀ ਕੀਤੀ ਜਾਂਦੀ ਅਤੇ ਇਸੇ ਤਰ੍ਹਾਂ ਅੱਜਕੱਲ ਦੇ ਆਜ਼ਾਨਕਾਰਾਂ ਦੀ ਅਵਾਜ਼ ਵੀ ਮਸਜਿਦ ਦੇ ਨੇੜ੍ਹੇ ਰਹਿਣ ਵਾਲੇ ਲੋਕਾਂ ਦੇ ਕੰਨਾਂ ਵਿਚ ਬਿਨਾਂ ਲਾਊਡ ਸਪੀਕਰ ਦੇ ਪਹੁੰਚ ਜਾਂਦੀ ਹੈ ਤਾਂ ਫਿਰ ਉਲੇਮਾਂ ਮੀਨਾਰਾਂ ਉਤੇ ਲਾਊਡ ਸਪੀਕਰ ਫਿਟ ਕਰਨ ਨੂੰ ਕਿਸ ਤਰ੍ਹਾਂ ਜਾਇਜ਼ ਠਹਿਰਾ ਸਕਦੇ ਹਨ? ਆਮ ਤੌਰ ਉਤੇ ਬਾਕੀ ਧਰਮਾਂ ਦੇ ਮੁਕਾਬਲੇ ਬੇਸ਼ਕ ਪੰਜੇ ਉਂਗਲੀਆਂ ਇਕੋ ਜਿਹੀਆਂ ਨਹੀ ਹੁੰਦੀਆਂ ਸਿਰਫ ਅੱਡ-ਅੱਡ ਵੰਨਗੀਆਂ ਦੀਆਂ ਹਿੰਦੂ ਅਤੇ ਸਿੱਖ ਧਾਰਮਿਕ ਸੰਸਥਾਵਾਂ ਅਤੇ ਡੇਰਿਆਂ ਵਿਚ ਸਪੀਕਰਾਂ ਦੀ ਮੁਕਾਬਲੇਬਾਜ਼ੀ ਵਰਗੀ ਪ੍ਰੈਕਟਿਸ ਵੇਖਣ ਨੂੰ ਮਿਲਦੀ ਹੈ, ਖਾਸ ਕਰਕੇ ਧਾਰਮਿਕ ਤਿਉਹਾਰਾਂ ਦੇ ਦਿਨਾਂ ਵਿਚ ਤਾਂ ਅਕਸਰ ਰਾਤ ਨੂੰ ਜਾਂ ਵੱਡੇ ਤੜਕੇ ਏਨੇ ਜ਼ੋਰ ਦੀ ਪਟਾਕੇ ਚਲਾਏ ਜਾਂਦੇ ਹਨ ਕਿ ਮਰੇ ਹੋਏ ਵੀ ਜਾਗ ਪੈਣ। ਕੁਝ ਸਮੇਂ ਬਾਅਦ ਦੁਬਾਰਾ ਪਟਾਕੇ ਛੱਡੇ ਜਾਂਦੇ ਹਨ ਤਾਂ ਕਿ ਇਸ ਗੱਲ ਦੀ ਗਾਰੰਟੀ ਕਰ ਸਕਣ ਕਿ ਲੋਕੀ ਦੁਬਾਰਾ ਸੌਂ ਤਾਂ ਨਹੀਂ ਗਏ, ਫਿਰ ਪ੍ਰਭਾਤ ਫੇਰੀ ਲਈ ਕੁਝ ਦਰਜਨ ਮਰਦ-ਔਰਤਾਂ ਇਕੱਠੇ ਹੋ ਕੇ ਅਕਸਰ ਹੀ ਸਪੀਕਰ ਸਮੇਤ ਢੋਲਕੀਆਂ ਛੈਣੇ ਲੈਕੇ ਕੀਰਤਨ ਚਾਲੇ ਪਾ ਦਿੰਦੇ ਹਨ ਤਾਂ ਫਿਰ ਤੁਸੀ ਹੀ ਦੱਸੋ ਕਿ ਉਸ ਇਲਾਕੇ ਦਾ ਕੋਈ ਵਿਅਕਤੀ ਪਹੁ-ਫੁਟਾਵੇ ਆਪਣੇ ਆਕੀਦੇ ਮੁਤਾਬਿਕ ਚਿੰਤਨ ਕਿਵੇਂ ਕਰ ਸਕਦਾ ਹੈ? ਸਭ ਤੋ ਮਾੜੀ ਕਿਸਮ ਦਾ ਸ਼ੋਰ-ਪ੍ਰਦੂਸ਼ਣ ਸਾਰੀ ਰਾਤ ਚੱਲਣ ਵਾਲੇ ਜਗਰਾਤਿਆਂ ਦੌਰਾਨ ਹੁੰਦਾ ਹੈ। ਅਫਸੋਸ ਦੀ ਗੱਲ ਤਾਂ ਇਹ ਹੈ ਕਿ ਧਰਮ ਦੇ ਸਵੈ ਥਾਪੇ ਪ੍ਰਚਾਰਕਾਂ ਦੀ ਲੋਕਾਂ ਪ੍ਰਤੀ ਕੋਈ ਚਿੰਤਾ ਨਹੀਂ ਹੈ ਅਤੇ ਉਹ ਆਪਣੇ-ਆਪਣੇ ਰੱਬ ਦੇ ਨਾਂ ਉਤੇ ਲੋਕਾਂ ਤੇ ਧੌਸ ਜਮਾਉਣ ਦੇ ਆਦੀ ਹੋ ਚੁਕੇ ਹਨ, ਉਂਜ ਪ੍ਰਵਚਨਾਂ ਵਿਚ ਭਾਵੇਂ ਜਬਰੀ ਆਪਣੀ ਧਾਰਮਿਕਤਾ ਲਾਗੂ ਕਰਨ ਵਾਲੇ ਵੇਲਾ ਵਿਹਾ ਚੁਕੇ ਖਲਨਾਇਕਾਂ ਨੂੰ ਨਿੰਦਦੇ ਫਿਰਨ।

ਹਰ ਖੁਸ਼ੀ-ਗਮੀ ਮੌਕੇ ਪਿੰਡਾਂ ਵਿਚ ਵੱਜਦੇ ਸਪੀਕਰ ਅਤੇ ਸ਼ਹਿਰਾਂ ਵਿਚ ਵਪਾਰਿਕ ਦ੍ਰਿਸ਼ਟੀ ਤੋਂ ਚਲ ਰਹੇ ਕੈਸੇਟ ਕਲਚਰ ਨੂੰ ਜੇ ਕਰ ਨਾ ਵੀ ਛੋਹੀਏ ਤਾਂ ਕਹਿਣ ਨੂੰ ਇਹ ਸਪੀਕਰ ਲਗਾਏ ਤਾਂ ਲੋਕਾਂ ਵਾਸਤੇ ਜਾਂਦੇ ਹਨ ਅਤੇ ਧਾਰਮਿਕ ਅਦਾਰਿਆਂ ਵਿਚ ਸਪੀਕਰ ਦੀ ਵਰਤੋਂ ਕਰ ਰਹੇ ਪ੍ਰਚਾਰਕ ਪ੍ਰਚਾਰਦੇ ਤਾਂ ਇਹ ਵੀ ਕਹਿਦੇ ਹਨ ਕਿ ਉਹ ਤਾਂ ਮੇਰੇ ਡਰ ਨਾ ਪਹੁੰਚ ਸਕਣ ਵਾਲੇ 'ਭਗਤਜਨ' ਅਤੇ ਹੋਰ ਮਨੁੱਖੀ ਮਨਾਂ ਨੂੰ ਚੰਗੇ ਪਾਸੇ ਤੋਰਨ ਹਿਤ ਹੀ ਅਜਿਹਾ ਕਰਦੇ ਹਨ ਪਰੰਤੂ ਉਹਨਾਂ ਦੇ 'ਇਲਾਹੀ ਕਥਨਾਂ' ਨੂੰ ਧਿਆਨ ਨਾਲ ਸੁਣਦਾ ਹੀ ਕੌਣ ਆ? ਤੱਥ ਇਕੱਠੇ ਕਰਨ ਹਿਤ ਉਹ 28 ਘੰਟੇ ਕੋਲ ਰਹਿਣ ਵਾਲੇ ਸਿਰਫ ਆਪਣੇ ਘੇਰੇ ਦੇ ਸੰਗੀ-ਸਾਥੀਆਂ ਜਾਂ ਆਪਣੇ ਘਰਦਿਆਂ ਦਾ ਹੀ ਸਰਵੇਖਣ ਕਰ ਸਕਦੇ ਹਨ। ਹੈਰਾਨੀ ਦੀ ਗੱਲ ਤਾਂ ਆਮ ਤੌਰ ਉਤੇ ਇਹ ਹੈ ਕਿ ਇਕ ਧਾਰਮਿਕ ਅਦਾਰੇ ਦਾ ਮੁਖੀ,



ਦੂਜੇ ਧਾਰਮਿਕ ਅਦਾਰੇ ਵਿਚ ਵੱਜਦੇ ਸਪੀਕਰ ਨੂੰ ਤਾਂ ਬਰਦਾਸ਼ਤ ਨਹੀ ਕਰਦਾ ਪਰ ਕੀ ਆਪ ਉਸਨੇ ਕਦੇ ਸੋਚਿਆ ਕਿ ਦੂਸਰੇ ਉਸ ਬਾਰੇ ਕੀ ਰਾਇ ਰੱਖਦੇ ਹਨ? ਜਿਹੜੇ ਲੋਕ ਇਹਨਾਂ ਧਾਰਮਿਕ ਅਦਾਰਿਆਂ ਨਜ਼ਦੀਕ ਰਹਿੰਦੇ ਹਨ, ਉਹਨਾਂ ਨੂੰ ਕਿੰਨੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈਂਦਾ, ਲੱਗਦਾ ਅਜਿਹਾ ਵਿਚਾਰ ਕਜਨ ਲਈ ਉਹਨਾਂ ਦੀ 'ਭਗਤੀ ਦਾ ਸਰੂਰ' ਹੋਸ਼ ਵਿਚ ਹੀ ਨਹੀਂ ਆਉਣ ਦਿੰਦਾ। ਜੇ ਉਹਨਾਂ ਦਾ ਇਹ ਕਥਨ ਵੀ ਸੱਚ ਮੰਨ ਲਿਆ ਜਾਵੇ ਕਿ ਉਹ ਤਾਂ ਸਿਰਫ ਉਸ "ਸਰਬ ਸਾਂਝੀ ਸੁਪਰੀਮ ਪਾਵਰ" ਨਾਲ ਹੀ ਲੋਕਾਈ ਨੂੰ ਜੋੜਨ ਹਿਤ ਅਜਿਹਾ ਕਰਦੇ ਹਨ ਤਾਂ ਕੀ ਉਹ ਅਜਿਹਾ ਕਰਦੇ ਸਮੇਂ ਆਪੋ-ਆਪਣੀਆਂ ਧਾਰਮਿਕ ਰਹੁ-ਰੀਤਾਂ ਮੁਤਾਬਿਕ ਆਪਣੇ ਇਸ਼ਕ ਦੀ ਪੂਜਾ-ਅਰਚਨਾ ਕਰਨ ਵਾਲਿਆਂ ਦੀ ਇਕਾਗਗਰਤਾ ਭੰਗ ਕਰਕੇ, ਦੂਜਿਆਂ ਉਤੇ ਔਰੰਗੇ ਵਾਲਾ ਫਾਰਮੂਲਾ ਤਾਂ ਨਹੀਂ ਠੋਸ ਰਹੇ? ਕੀ ਆਸ ਪਾਸ ਦੇ ਲੋਕਾਂ ਨੂੰ ਪ੍ਰੇਸ਼ਾਨ ਕਰਕੇ 'ਰੱਬ ਜੀ' ਨੂੰ ਖੁਸ਼ ਕੀਤਾ ਜਾ ਸਕਦੈ? ਫਿਰ ਜਿਹੜੇ ਲੋਕ ਸਵੇਰੇ ਉਠਕੇ ਆਪਣਾ ਨਿਤਨੇਮ ਕਰਦੇ ਹਨ, ਉਹਨਾਂ ਨੂੰ ਵੀ ਇਹਨਾਂ ਸਪੀਕਰਾਂ ਦੀ ਅਵਾਜ਼ ਪ੍ਰੇਸ਼ਾਨ ਕਰਦੀ ਹੈ।

ਸਵੇਰੇ ਸ਼ਾਮ ਹਾਲਤ ਇਹ ਹੁੰਦੀ ਹੈ ਕਿ ਹਰ ਦਰਮਿਆਨੇ ਪਿੰਡ ਵਿਚ ਵੀ ਤਿੰਨ ਤਿੰਨ ਚਾਰ ਚਾਰ ਸਪੀਕਰ ਇਕੱਠੇ ਹੀ ਵੱਜ ਰਹੇ ਹੁੰਦੇ ਹਨ, ਸ਼ਹਿਰਾਂ ਦੀ ਤਾਂ ਗੱਲ ਹੀ ਛੱਡੋ। ਪਤਾ ਤਾਂ ਇਹ ਵੀ ਨਹੀਂ ਲੱਗਦਾ ਕਿ ਕਿਸ ਸਪੀਕਰ ਵਿਚ ਪ੍ਰਚਾਰਕ ਸਾਹਿਬ ਕੀ 'ਪ੍ਰਵਚਨ' ਕਰ ਰਹੇ ਹਨ? ਅੱਜਕਲ ਧਾਰਮਿਕ ਕੈਸਟਾਂ ਵੀ ਆਮ ਮਿਲ ਜਾਂਦੀਆਂ ਹਨ। ਰੇਡੀਓ-ਟੈਲੀਵੀਜ਼ਨ ਤੋਂ ਧਾਰਮਿਕ ਰਸ ਮਾਨਣ ਤੋਂ ਇਲਾਵਾ ਧਾਰਮਿਕ ਪ੍ਰਵਿਰਤੀ ਦੇ ਬੰਦੇ ਆਪਣੇ ਘਰਾਂ ਵਿਚ ਇਹਨਾਂ ਕੈਸਟਾਂ ਦੀ ਆਮ ਹੀ ਵਰਤੋਂ ਕਰਦੇ ਹਨ। ਫਿਰ 'ਮੁਕਾਬਲੇ ਦੀ ਭਾਵਨਾਂ ਨਾਲ ਲਾਏ ਜਾਂਦੀਆਂ ਇਹਨਾਂ ਕੈਸਟਾਂ ਦਾ ਕੀ ਫਾਇਦਾ? ਚਾਹੀਦਾ ਤਾਂ ਸਿਰਫ ਐਨਾ ਹੀ ਹੈ ਕਿ ਘੱਟ ਤੋਂ ਘੱਟ ਨਿਰਧਾਰਤ ਸਮੇਂ ਲਈ ਸਿਰਫ ਅਨਾਊਂਸਮੈਂਟ ਦੇ ਤੌਰ ਤੇ ਹੀ ਸਪੀਕਰ ਦੀ ਵਰਤੋਂ ਹੋਵੇ ਤਾਂ ਜੋ ਇਹ ਲੋਕਾਂ ਦੀ ਵਿਅਕਤੀਗਤ ਜ਼ਿੰਦਗੀ ਵਿਚ ਸਿੱਧੀ ਦਖਲ-ਅੰਦਾਜ਼ੀ ਨਾ ਕਰਨ। ਸਪੀਕਰ ਦੀ ਵਰਤੋਂ ਤਾਂ ਵੈਸੇ ਆਗਿਆ ਲੈ ਕੇ ਉਥੇ ਹੀ ਹੋਣੀ ਚਾਹੀਦੀ ਹੈ ਜਿਥੇ ਸਪੈਸ਼ਲੀ ਬਹੁਤ ਸਾਰੇ ਲੋਕਾਂ ਦਾ ਖਾਸ ਮਕਸਦ ਲਈ ਇਕੱਠ ਕੀਤਾ ਜਾਣਾ ਹੋਵੇ ਤੇ ਉਨ੍ਹਾਂ ਤੱਕ ਆਪਣੀ ਗੱਲ ਉਂਜ ਨਾ ਪੁਚਾਈ ਜਾ ਸਕਦੀ ਹੋਵੇ। ਖੁਸ਼ੀ ਜਾਂ ਗਮੀ ਦੇ ਮੌਕੇ ਜੇਕਰ ਅਸੀਂ ਸਪੀਕਰ ਦੀ ਵਰਤੋ ਬਹੁਤ ਹੀ ਜ਼ਰੂਰੀ ਸਮਝੀਏ ਤਾਂ ਇਸ ਲਈ ਇਨਵਾਰਡ ਸਪੀਕਰ ਦੀ ਵਰਤੋਂ ਕਰ ਲੈਣੀ ਚਾਹੀਦੀ ਹੈ, ਉਹ ਵੀ ਬੜੀ ਹੌਲੀ ਜਿਹੀ ਅਵਾਜ਼ ਵਿਚ। ਧਾਰਮਿਕ ਅਦਾਰਿਆਂ ਨੂੰ ਵੀ ਚਾਹੀਦਾ ਹੈ ਕਿ ਜੇਕਰ ਉਹਨਾਂ ਦਾ ਬਿਲਕੁਲ ਹੀ ਨਹੀਂ ਸਰਦਾ ਤਾਂ ਸਪੀਕਰ ਦੀ ਅਵਾਜ਼ ਇਮਾਰਤ ਦੀ ਹਦੂਦ ਤੋਂ ਬਾਹਰ ਨਾ ਜਾਵੇ। ਸਿਰਫ ਅਨਾਊਂਸਮੈਂਟ ਉੱਚੀ ਅਵਾਜ਼ ਵਿਚ ਕਰਨ ਕਿ ਭਈ 'ਪ੍ਰਵਚਨ' ਲੱਗੇ ਹਨ, ਸ਼ੁਰੂ ਹੋਣ ਤੇ ਫਿਰ ਆਪੇ ਜਿਹੜਾ 'ਰੱਬ ਦਾ ਭਗਤ' ਠੀਕ ਸਮਝੂ, ਚੱਲਕੇ ਆ ਜਾਊ ਅਤੇ ਬਾਕੀਆਂ ਦੀ ਜ਼ਿੰਦਗੀ ਆਮ ਵਾਂਗ ਚਲਣ ਦਿਓ।

ਧਾਰਮਿਕ ਮੁਖੀਆਂ ਤੋਂ ਬਿਨਾਂ ਸਾਨੂੰ ਵੀ ਸੱਭ ਨੂੰ ਸੋਚਣਾ ਪਵੇਗਾ ਕਿ ਕੀ ਅਸੀਂ ਰੇਡੀਓ-ਟੈਲੀਵੀਜ਼ਨ ਜਾਂ ਟੇਪ-ਰਿਕਾਡਰ ਆਦਿ ਵੀ ਹੋਰਨਾਂ ਨੂੰ ਤਾਂ ਮੱਲੋ-ਮੱਲੀ ਨਹੀਂ ਸੁਣਾ ਰਹੇ? ਕੀ ਸਾਡੇ ਘਰ ਦੇ ਨਾਲ ਕੁਝ ਪੜ੍ਹਨ ਵਾਲੇ ਜਾਂ ਬਿਮਾਰ ਜਾਂ ਤੁਹਾਥੋ ਭਿੰਨ ਵਿਚਾਰ ਦਾ ਵਿਅਕਤੀ ਤਾਂ ਨਹੀ ਜਿਸ ਲਈ ਇਹ ਅਵਾਜ਼ ਸੁਖਾਵੀਂ ਨਾ ਹੋਵੇ।

ਪੰਜਾਬ ਦੇ ਕੁਝ ਭਾਗਾਂ ਵਿਚ ਜ਼ਿਲ੍ਹਾਂ ਮੁਖੀਆਂ ਨੇ ਸੰਵਿਧਾਨਕ ਐਕਟ ਤਹਿਤ ਇਹਨਾਂ ਸਪੀਕਰਾਂ ਨੂੰ ਸਮਾਬੰਧ ਕਰਕੇ, ਇਹਨਾਂ ਦੀ ਸੀਮਾ ਨਿਰਧਾਰਤ ਕੀਤੀ ਹੈ ਅਤੇ ਮੁਲਕ ਦੇ ਕੁਝ ਖਿਤਿਆਂ ਵਿਚ ਅਦਾਲਤਾਂ ਨੇ ਵੀ ਕੁਝ ਛੋਟਾਂ ਤਹਿਤ ਮੁਕੰਮਲ ਪਾਬੰਦੀ ਲਾ ਦਿੱਤੀ ਹੈ ਅਤੇ ਪਿਛੇ ਜਿਹੇ ਕਲਕੱਤਾ ਹਾਈਕੋਰਟ ਨੇ ਇਸ ਸਬੰਧੀ ਪ੍ਰਭਾਵਸ਼ਾਲੀ ਅਤੇ ਸਪੱਸ਼ਟ ਕਦਮ ਚੁਕਿਆ ਹੈ। ਆਸ ਕਰਨੀ ਚਾਹੀਦੀ ਹੈ ਕਿ ਦੇਸ਼ ਦੇ ਸਾਰੇ ਭਾਗਾਂ ਵਿਚ ਸਹੀ ਸੋਚ ਵਾਲੇ ਨਾਗਰਿਕ ਜਨਹਿੱਤ ਪਟੀਸ਼ਨਾ ਆਪੋ-ਆਪਣੀਆਂ ਹਾਈਕੋਰਟਾਂ ਵਿਚ ਦਾਖਲ ਕਰਨਗੇ ਅਤੇ ਮੁਲਕ ਦੇ ਸਭ ਤੋਂ ਕੀਮਤੀ ਸਰਮਾਏ ਮਨੁੱਖ ਨੂੰ ਇਸ ਸ਼ੋਰ ਪ੍ਰਦੂਸ਼ਣ ਤੋਂ ਬਚਾਉਣਗੇ। ਸਾਡੇ ਸਭ ਭਲੇ ਸ਼ਹਿਰੀਆਂ ਦੀ ਇਹ ਨੈਤਿਕ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਸਰਕਾਰ ਤੋਂ ਜੱਥੇਬੰਦਕ ਦਬਾਅ ਰਾਂਹੀ ਜਾਂ ਅਦਾਲਤਾਂ ਤੋਂ ਹੁਕਮ ਜਾਰੀ ਕਰਵਾ ਕੇ ਇਸ ਕੋਹੜ ਤੋਂ ਮੁਕਤੀ ਦਵਾਉਣਗੀਆਂ ਅਤੇ ਅਜਿਹਾ ਕਰਨ ਦੀ ਕਾਨੂੰਨ ਆਗਿਆ ਦਿੰਦਾ ਵੀ ਹੈ।

## ਪੰਛੀ

*– ਆਤਮਾ ਸਿੰਘ ਭੰਗੇਵਾਲਾ*

ਅੱਜ ਦੇ ਵਿਗਿਆਨਕ ਯੁਗ ਵਿਚ ਜਿੱਥੇ ਮਨੁੱਖ ਹਰ ਪਾਸਿਓ ਉਨਤੀ-ਵੱਲ ਲੰਮੀਆਂ ਪੁਲਾਂਘਾਂ ਪੁਟ ਰਿਹਾ ਹੈ। ਅਤੇ ਮਨੁੱਖ ਦਾ ਬਣਾਇਆ ਉਪਗ੍ਰਹਿ ਚੰਦਰਮਾਂ ਤੋਂ ਉਪਰ ਲੰਘਕੇ ਮੰਗਲ ਤੇ ਸ਼ੁਕਰ ਤਾਰੇ ਨੂੰ ਛੂਹਦਾ ਹੋਇਆ ਆਕਾਸ਼ ਗੰਗਾ ਵੱਲ ਵਧ ਰਿਹਾ ਹੈ। ਪਰ ਅਫਸੋਸ ਸਾਡੇ ਸਾਮਜ ਦਾ ਵੱਡਾ ਹਿੱਸਾ ਅੰਧਵਿਸ਼ਵਾਸਾਂ ਵਿਚ ਪੂਰੀ ਤਰ੍ਹਾਂ ਜਕੜਿਆ ਹੋਇਆ ਹੈ। ਦੂਜੇ ਪਾਸੇ ਵਾਤਾਵਰਣ ਨਾਲ ਝੂਜਦਾ ਹੋਇਆ ਘੁੱਗੀਆਂ ਦਾ ਇਕ ਜੋੜਾ, ਜਿਸ ਨੂੰ ਭੋਲਾ ਜਿਹਾ ਪੰਛੀ ਸਮਝਿਆ ਜਾਂਦਾ ਹੈ, ਕਮਾਲ ਦੀ ਸੂਝ ਦਾ ਪ੍ਰਦਰਸ਼ਨ ਕਰਦਾ ਹੈ। ਉਹ ਜ਼ਾਲਮ ਕਾਂ ਤੋਂ ਬਚਣ ਲਈ ਸਾਡੇ ਘਰ ਦੇ ਇਕ ਕਮਰੇ ਦੀ ਕੰਧ ਨਾਲ ਟੰਗੇ ਬੈਲ ਗੱਡੀ ਦੇ ਵਿੱਚ ਉਪਰ ਆਲਣਾ ਬਣਾਉਂਦਾ ਹੈ। ਉਸ ਉਪਰ ਬੱਚੇ ਕਢਕੇ ਚੋਗਾ ਦਿੰਦਾ ਹੋਇਆ ਜੋੜਾ ਖੁਸ਼ ਨਜ਼ਰ ਆ ਰਿਹਾ ਹੈ। ਪਰ ਦੂਸਰੇ ਪਾਸੇ ਇਕ ਜੋੜੇ ਨੇ ਡੇਕ ਦੇ ਦਰਖਤ ਉਪਰ ਅੰਧਵਿਸ਼ਵਾਸੀ ਲੋਕਾਂ ਵਾਂਗ, ਚਾਰ ਕੁ ਤੀਲੇ ਰੱਖ ਕੇ ਆਂਡੇ ਦੇ ਦਿੱਤੇ। ਜ਼ਾਲਮ ਕਾਂ ਆਇਆ ਘੁੱਗੀ ਨੇ ਦੋਕੁ ਵਾਰ ਘੁਰ ਕੀਤੀ ਪਰ ਬੇਵੱਸ। ਕਾਂ ਆਂਡੇ ਪੀਕੇ ਜਾ ਚੁੱਕਾ ਸੀ। ਘੁੱਗੀ ਡੇਕ ਦੀ ਟਹਿਣੀ ਤੇ ਨਿੰਮੋਝੂਣ ਹੋਈ ਬੈਠੀ ਬੀਤੇ ਤੇ ਪਛਤਾ ਰਹੀ ਸੀ। ਤੇ ਇੱਧਰ ਕਮਰੇ ਅੰਦਰ ਵਾਲਾ ਬੱਚਾ ਬਾਹਰ ਆਕਾਸ਼ ਵੱਲ ਉਡਾਰੀਆਂ ਮਾਰ ਰਿਹਾ ਸੀ।

# ਫਲਾਹੀ ਵਾਲੇ ਬਾਬੇ ਦੀ ਮਿਹਰ

*ਸੁੱਚਾ ਸਿੰਘ ਨਰ (ਜਰਮਨੀ)*

ਇਸ ਗੱਲ ਨੂੰ ਕਈ ਸਾਲ ਹੋ ਗਏ ਮੇਰੇ ਕੋਲ ਸਾਡੀ ਰਿਸ਼ਤੇਕਾਰੀ ਚੋਂ ਇਕ ਲੜਕਾ ਇਥੇ ਜਰਮਨੀ ਆ ਗਿਆ। ਨਾ ਤਾਂ ਮੈਨੂੰ ਇਸ ਦੀ ਆਮਦ ਵਾਰੇ ਪਹਿਲਾਂ ਦੱਸਿਆ ਸੀ ਤੇ ਨਾ ਹੀ ਬਾਹਰ ਨੂੰ ਇਸਦੀ ਤਿਆਰੀ ਵਾਰੇ ਕੋਈ ਪਤਾ ਸੀ।

ਖੈਰ। ਸਾਂਭ ਸੰਭਾਲ ਤੋਂ ਬਾਦ ਮੈਨੂੰ ਇਸਦੇ ਕੰਮ ਕਾਜ਼ ਦਾ ਫਿਕਰ ਸੀ ਤੇ ਇਸਦੇ ਘਰੋਂ ਵੀ ਚਿੱਠੀਆਂ ਆਉਣ ਲੱਗ ਗਈਆਂ ਕਿ 'ਸੁੱਚੇ ਤੇਰੇ ਵਰਗਾ ਕੋਈ ਨਹੀਂ ਜੇ ਤੂੰ ਇਸਨੂੰ ਕੰਮ ਤੇ ਵੀ ਲਗਾ ਦੇਵੇ। ਜਿਵੇਂ ਤੈਂ ਇਸ ਨੂੰ ਪ੍ਰਦੇਸ਼ਾਂ ਵਿਚ ਗਏ ਨੂੰ ਸਾਂਭਿਆ ਹੈ। ਆਪਣਾ ਕਰਕੇ ਸਾਂਭ ਲਿਆ ਨਹੀ ਤਾਂ ਕੋਈ ਬਾਤ ਨਹੀ ਪੁੱਛਦਾ ਕਿਸੇ ਦੀ। ਹੁਣ ਇਵੇਂ ਇਸ ਲਈ ਕੋਈ ਕੰਮ ਕਾਰ ਵੀ ਲੱਭ ਦੇ। ਤੇਰਾ ਅਸੀਂ ਇਹ ਅਹਿਸਾਨ ਜ਼ਿੰਦਗੀ ਭਰ ਨਹੀਂ ਭੁੱਲਾਂਗੇ।

ਖੈਰ ਉਹ ਰਿਸ਼ਤੇਦਾਰ ਇਹ ਗੱਲਾਂ ਨਾ ਵੀ ਮੈਨੂੰ ਚਿੱਠੀਆਂ ਤੇ ਲਿਖਦੇ ਤਾਂ ਵੀ ਮੈਨੂੰ ਇਸ ਦੇ ਕੰਮ ਦੀ ਫਿਕਰ ਤਾਂ ਹੋਣੀ ਹੀ ਸੀ।

ਮੈ ਦਿਨ ਨੂੰ ਲੋਹੇ ਦੀ ਫੈਕਟਰੀ ਵਿਚੋ ਲੋਹੇ ਨਾਲ ਦੋ ਹੱਥ ਕਰਦਾ ਰਹਿੰਦਾ। ਸ਼ਾਮ ਨੂੰ ਘਰ ਆ ਕੇ ਇਸ ਰਿਸ਼ਤੇਦਾਰ ਲਈ ਜੋ ਕਿ ਮੇਰਾ ਛੋਟਾ ਭਰਾ ਹੀ ਲੱਗਦਾ ਸੀ, ਹੋਟਲਾਂ ਤੇ ਜਾ ਜਾ ਕੇ ਕੰਮ ਪੁੱਛਦਾ ਰਹਿੰਦਾ। ਤੇ ਕਈ ਵਾਰ ਅਸੀਂ ਦੇਰ ਰਾਤ ਘਰ ਨੂੰ ਮੁੜ ਕੇ ਆਉਂਦਾ। ਰੋਟੀ ਖਾ ਕੇ ਕੰਮ ਨਾ ਮਿਲਣ ਕਰਕੇ ਉਦਾਸ ਜਿਹਾ ਹੋ ਕੇ ਸੌਂ ਜਾਂਦਾ। ਦੂਸਰੇ ਦਿਨ ਸ਼ਾਮ ਨੂੰ ਫਿਰ ਉਹੀ ਕੋਹਲੂ ਦੇ ਬੈਲ ਵਾਲਾ ਮੇਰਾ ਹਿਸਾਬ ਹੁੰਦਾ।

ਸਮਾਂ ਪਾ ਕੇ ਇਕ ਦਿਨ ਮੇਰੇ ਇਕ ਮਿੱਤਰ ਨੇ ਦੱਸਿਆ ਕਿ, "ਮੈਂ ਹੋਟਲ ਵਿਚੋ ਕੰਮ ਛੱਡ ਰਿਹਾ ਹਾਂ। ਮੈਨੂੰ ਕਿਤੇ ਹੋਰ ਚੰਗਾ ਕੰਮ ਮਿਲ ਗਿਆ ਹੈ। ਤੂੰ ਇਸ ਮੁੰਡੇ ਨੂੰ ਲਗਾਉਣਾ ਤਾਂ ਉਥੇ ਲਵਾ ਦੇ।" ਦੋਸਤ ਦੀ ਇਹ ਗੱਲ ਸੁਣਕੇ ਮੈਨੂੰ "ਅੰਨ੍ਹਾਂ ਕੀ ਭਾਲੇ ਦੋ ਅੱਖਾਂ ਵਾਲਾ ਅਖਾਣ ਚੇਤੇ ਆ ਗਿਆ ਤੇ ਮੈਂ ਕਿਹਾ, "ਭਾਜੀ! ਇਸ ਨੂੰ ਜ਼ਰੂਰ ਲਵਾ ਦਿਓ ਕੰਮ ਤੇ ਵਿਚਾਰਾ ਕਈ ਮਹੀਨਿਆਂ ਦਾ ਵਿਹਲਾ ਬੈਠਾ ਹੈ। ਕਿਰਾਇਆ ਵੀ ਫੜ੍ਹ ਫੜ੍ਹਕੇ ਹੀ ਲਾਇਆ ਹੈ ਇਸਨੇ।"ਕੋਈ ਗਲ ਨ੍ਹੀ ਸਵੇਰੇ ਮੇਰੇ ਨਾਲ ਚਲੇ ਚੱਲੇ " ਦੋਸਤ ਨੇ ਮੁੰਡੇ ਵੱਲ ਦੇਖਦਿਆਂ ਫਿਰ ਕਿਹਾ, "ਮੈ ਮਾਲਕ ਨਾਲ ਗੱਲ ਕਰਵਾ ਦਊਂਗਾ।"

ਸੋ ਦੂਸਰੇ ਦਿਨ ਇਸ ਮਿੱਤਰ ਨੇ ਆਪਣੀ ਥਾਂ ਇਸ ਮੁੰਡੇ ਨੂੰ ਲਗਵਾ ਦਿੱਤਾ ਕੰਮ ਤੇ। ਆਪ ਜਾ ਕੇ ਨਵੇਂ ਥਾਂ ਕੰਮ ਸ਼ੁਰੂ ਕਰ ਲਿਆ। ਫਿਰ ਕੁਝ ਚਿਰ ਬਾਦ ਇਸ ਛੋਟੇ ਵੀਰ ਦੇ ਘਰੋਂ ਖਤ ਆਇਆ ਤੇ ਇਸ ਨੇ ਖਤ ਪੜ੍ਹਕੇ ਕਿਹਾ ਕਿ, "ਲਓ ਭਾਜੀ ਪੜ ਲਓ। ਤੁਹਾਡੇ ਵਾਰੇ ਵੀ ਲਿਖਿਆ ਹੈ।" ਮੈਂ ਕਿਹਾ, "ਨਹੀਂ ਰਹਿਣ ਦੇ ਉੱਦਾਂ ਰਾਜ਼ੀ ਖੁਸ਼ੀ ਤਾਂ ਹਨ ਘਰ ਦੇ?" ਹਾਂ ਰਾਜ਼ੀ ਖੁਸ਼ੀ ਹੀ ਆ ਕਹਿੰਦੀਆਂ ਖਤ ਫਿਰ ਮੇਰੇ ਵੱਲ ਸਰਕਾਇਆ ਉਸਨੇ।

ਮੈ ਖਤ ਫੜਕੇ ਪੜ੍ਹਨਾ ਸ਼ੁਰੂ ਕੀਤਾ ਤਾਂ ਉਸਦਾ ਸਾਰ ਅੰਸ਼ ਕੁਝ ਇਸ ਤਰਾਂ ਸੀ ਕਿ, "ਜਿੰਦਰ ਤੂੰ ਸੁੱਚੇ ਦਾ ਕਹਿਣਾ ਮੰਨਣਾ। ਇਸ ਨਾਲ ਪਿਆਰ ਨਾਲ ਰਹਿਣਾ। ਤੂੰ ਫਲਾਹੀ ਵਾਲੇ ਬਾਬਾ ਜੀ ਦੀ ਮਿਹਰ ਨਾਲ ਹੀ ਇਸ ਕੋਲ ਪਹੁੰਚਿਆਂ ਤੇ ਫਲਾਹੀ ਵਾਲੇ ਬਾਬਾ ਜੀ ਨੇ ਹੀ ਤੈਨੂੰ ਕੰਮ ਤੇ ਲਵਾਇਆ। ਅਸੀਂ ਉੱਥੇ ਸਵਾ ਸੌ ਰੁਪਏ ਦਾ ਪ੍ਰਸ਼ਾਦਿ ਚੜ੍ਹਾਅ ਦਿੱਤਾ ਹੈ। ਉਨ੍ਹਾਂ ਬਾਬਿਆਂ ਦੀ ਹੀ ਮਿਹਰ ਸਾਡੇ ਤੇਂ ਹੋਈ ਹੈ।

ਖਤ ਦੇ ਉਪਰ ਸ਼ੁਰੂ ਕਰਨ ਤੋਂ ਪਹਿਲਾਂ ਵੀ "ਜੈ ਬਾਬਾ ਫਲਾਹੀ ਵਾਲੇ ਜੀ ਦੀ" ਲਿਖਕੇ ਆਲੇ ਦੁਆਲੇ ਪੁੱਠੇ ਕੌਮੇ ਪਾਏ ਹੋਏ ਹਨ। ਖਤ ਪੜ੍ਹਕੇ ਮੈ ਜਿੰਦਰ ਨੂੰ ਵਾਪਸ ਮੋੜਦਿਆਂ ਪੁੱਛਿਆ ਕਿ, "ਮੈਨੂੰ ਫਲਾਹੀ ਵਾਲੇ ਬਾਬੇ ਨੇ ਕੰਮ ਤੇ ਲਵਾਇਆ?" ਤਾਂ ਜਿੰਦਰ ਨਿੰਮਾ ਜਿਹਾ ਮੁਸਕਰਾਇਆ ਤੇ ਡੂੰਘਾ ਜਿਹਾ ਸਾਹ ਲੈ ਕੇ ਬੋਲਿਆ, "ਹਾਂ! ਐਵੀ ਘਰਦਿਆਂ ਦੀ ਵਿਸ਼ਵਾਸ ਆ" ਕਹਿਕੇ ਉਸਨੇ ਖਤ ਫੜ੍ਹਕੇ ਜੇਬ ਚ ਪਾ ਲਿਆ। "ਫਲਾਹੀ ਵਾਲੇ ਬਾਬੇ ਹੈ ਕਿੱਥੇ ਦੇ?" ਮੈ ਜਿੰਦਰ ਤੋਂ ਫਿਰ ਪੁੱਛਿਆ। ਸਾਡੇ ਘਰ ਨੂੰ ਜਾਂਦਿਆਂ ਜਿਹੜਾ ਰਸਤੇ ਚ ਛੱਪੜ ਆਉਂਦਾ ਉਹ ਥੋੜ੍ਹਾ ਝਿਜਕਦਿਆਂ ਮੈਨੂੰ ਦੱਸਣ ਲੱਗਾ, " ਉਹਦੇ ਕੰਡੇ ਤੇ ਫਲਾਹੀ ਦਾ ਦਰੱਖਤ ਆ ਉਹਦੇ ਹੇਠਾਂ ਆ ਇਹ ਜਗ੍ਹ ਬਣੀਉ।" ਕਹਿਕੇ ਥੋੜੀ ਜਿਹੀ ਨੀਵੀਂ ਪਾ ਲਈ ਉਸਨੇ।

ਇਸ ਗੱਲ ਦੇ ਸਾਲ ਕੁ ਬਾਦ ਮੇਰਾ ਇੰਡੀਆ ਆਉਣ ਦਾ ਸਵੱਬ ਬਣਿਆ ਤਾਂ ਇਕ ਦਿਨ ਉਸ ਕਸਬੇ ਰਿਸ਼ਤੇਦਾਰਾ ਦੇ ਘਰ ਨੂੰ ਜਾਂਦਿਆਂ ਛੱਪੜ ਕੋਲੋਂ ਲੰਘਣ ਲੱਗਿਆਂ ਅਚਨਚੇਤ ਉਹ ਗੱਲ ਚੇਤੇ ਆ ਗਈ ਤਾਂ ਮੈਂ ਉਹ ਜਗਾ ਦੇਖਣ ਲਈ ਸਾਈਕਲ ਤੋਂ ਉਤਰ ਗਿਆ। ਤਾਂ ਕੀ ਦੇਖਦਾ ਹਾਂ। ਇਸ ਵੱਡੀ ਸਾਰੇ ਛੱਪੜ ਦੇ ਕੰਡੇ ਇਕ ਫਲਾਹੀ ਦਾ ਦਰੱਖਤ ਹੈ। ਉਸਦੇ ਹੇਠਾਂ ਦਸ ਪੰਦਰਾਂ ਇੱਟਾਂ ਖੜੀਆਂ ਕਰਕੇ ਵਿਚ ਦੀਵਾ ਜਗਾਉਣ ਲਈ ਥੋੜੀ ਜਿਹੀ ਜਗ੍ਹ ਛੱਡੀ ਹੋਈ ਹੈ। ਇਹ ਮੜ੍ਹੀ ਪਾਣੀ ਦੀ ਹਰਿਆਈ ਜੰਮ ਕੇ ਕਾਲੀ ਹੋ ਗਈ ਸੀ।

ਮੈ ਫਿਰ ਸਾਈਕਲ ਤੇ ਚੜ੍ਹਨ ਲੱਗਿਆ ਉਸ ਮੜ੍ਹੀ ਵੱਲ ਦੇਖ ਕੇ ਕਿਹਾ ਕਿ, "ਜਿੰਦਰ ਨੂੰ ਕੰਮ ਤੇ ਲਵਾਉਣ ਚ ਤੇਰੀ ਕੋਈ ਮਿਹਰ ਨਹੀ ਹੋਣੀ ਮੜ੍ਹੀਏ। ਇਹ ਤਾਂ ਮੇਰੇ ਉਸ ਮਿੱਤਰ ਦੀ ਹੀ ਮਿਹਰ ਹੋਈ ਹੈ ਕਹਿ ਮੈਂ ਸਾਈਕਲ ਤੇ ਚੜ੍ਹ ਗਿਆ। ਜਿੰਦਰ ਦੇ ਘਰਦਿਆਂ ਅਤੇ ਆਪਣਿਆਂ ਰਿਸ਼ਤੇਦਾਰਾਂ ਨੂੰ ਮਿਲਣ ਜਾਣ ਲਈ।



## ਡਾ: ਕਾਵੂਰ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ

# ਮੰਡੀ ਲਾਧੂਕਾ ਵਿਖੇ ਭਰਿਆ ਅੱਠਵਾਂ ਸਲਾਨਾ ਤਰਕਸ਼ੀਲ ਮੇਲਾ

ਸੰਸਾਰ ਪ੍ਰਸਿੱਧ ਤਰਕਸ਼ੀਲ ਵਿਦਵਾਨ ਡਾ: ਇਬਰਾਹੀਮ ਟੀ. ਕਾਵੂਰ ਜਿਸਨੇ ਜ਼ਿੰਦਗੀ ਭਰ ਅਖੌਤੀ ਬਾਬਿਆਂ, ਸਾਧ-ਸਿਆਣਿਆ, ਜੋਤਸ਼ੀਆਂ, ਤਾਂਤਰਿਕਾਂ ਤੇ ਦੇਵ ਪਰਸ਼ਾਂ ਦਾ ਦੰਭ ਨੰਗ ਕਰਨ ਲਈ ਤਰਕਸ਼ੀਲ ਸੋਚ ਦੇ ਪਹਿਰੇਦਾਰ ਵਜੋ ਪੂਰੀ ਸਿਦਕ ਦਿਲੀ ਨਾਲ ਕੰਮ ਕੀਤਾ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ 9ਵਾਂ ਸਾਲਾਨਾ ਤਰਕਸ਼ੀਲ ਮੇਲਾ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋ ਮੰਡੀ ਲਾਧੂਕਾ ਵਿਖੇ ਕਰਵਾਇਆ ਗਿਆ ਜਿਸ ਵਿਚ ਸਮੁੱਚੇ ਪੰਜਾਬ ਦੇ ਤਰਕਸ਼ੀਲ ਮੈਂਬਰ, ਲਹਿਰ ਦੇ ਹਮਦਰਦ ਤੇ ਇਲਾਕੇ ਦੇ ਲੋਕ ਵੱਡੀ ਗਿਣਤੀ ਚ ਸ਼ਾਮਲ ਹੋਏ। ਸ਼੍ਰੀਹਰੀ ਸਿੰਘ ਤਰਕ ਮੀਤ ਪ੍ਰਧਾਨ ਜਮਹੂਰੀ ਅਧਿਕਾਰ ਸਭਾ ਪੰਜਾਬ, ਸ਼੍ਰੀਮਤੀ ਪੂਨਮ ਪ੍ਰੀਤਲੜੀ ਸ਼੍ਰੀ ਜੋਗਿੰਦਰ ਸਿੰਘ ਸਾਬਕਾ ਡਾਇਰੈਕਟਰ ਸੀ.ਬੀ.ਆਈ ਤੇ ਸ਼੍ਰੀ ਭਗਵੰਤ ਸਿੰਘ ਬਰਮਿੰਘਮ ਮੇਲੇ ਵਿਚ ਬਤੌਰ ਮੁੱਖ ਮਹਿਮਾਨ ਸ਼ਾਮਲ ਹੋਏ।

ਫਾਜ਼ਿਲਕਾ ਬਾਰਡਰ ਦੇ ਨਾਲ ਲਗਦਾ ਮੰਡੀ ਲਾਧੂਕਾ ਦਾ ਇਲਾਕਾ ਜਿੱਥੇ ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾ ਦਾ ਕੁਝ ਜ਼ਿਆਦਾ ਹੀ ਬੋਲਬਾਲਾ ਹੈ। ਉਥੇ ਸਥਾਨਕ ਇਕਾਈ ਦੀ ਮੰਗ ਤੇ ਸੁਸਾਇਟੀ ਦੀ ਸੂਬਾ ਕਮੇਟੀ ਨੇ ਸਾਲਾਨਾ ਸਮਾਗਮ ਕਰਨ ਦੇ ਫੈਸਲੇ ਦੀ ਦੂਰ-ਦਰਸ਼ਤਾ ਨੂੰ ਇਕਾਈ ਦੇ ਉਦਮੀ ਤਰਕਸ਼ੀਲ ਮੈਬਰਾਂ ਨੇ ਸਫਲ ਸਿੱਧ ਕੀਤਾ। ੨੯ ਮਾਰਚ (ਐਤਵਾਰ) ਦਾ ਦਿਨ, ਮੰਡੀ ਲਾਧੂਕਾ ਰੇਲਵੇ ਸਟੇਸ਼ਲ ਦੇ ਨਾਲ ਸਾਫ-ਸੁਥਰੇ ਖੁੱਲੇ ਮੈਦਾਨ ਚ ਲੱਗਾ ਲੰਬਾ-ਚੋੜਾ ਪੰਡਾਲ, ਪੰਡਾਲ ਚ ਲੱਗੀ ਰੌਣਕ ਤੇ ਚੁਫੇਰੇ ਚਾਅ ਤ`ਉਤਸ਼ਾਹ ਦਾ ਮਾਹੌਲ ਮੇਲੇ ਦੀ ਨਿਵੇਕਲੀ ਦਿਖ ਬਣਾਉਦਾ ਸੀ। ਪੰਡਾਲ ਅੰਦਰ ਦਾਖਲ ਹੋਣ ਤੇ ਪਹਿਲਾਂ ਪ੍ਰਭਾਵਸ਼ਾਲੀ ਪ੍ਰਦਰਸ਼ਨੀ ਲੱਗੀ ਹੋਈ ਸੀ। ਰਾਮਪੁਰਾ ਫੂਲ, ਮੁਕਤਸਰ-ਲੱਖੇਵਾਲੀ ਬਠਿੰਡਾ, ਲੁਧਿਆਣਾ ਤੇ ਖੰਨਾ ਇਕਾਈਆਂ ਵੱਲੋ ਲਗਾਈ ਗਈ ਪ੍ਰਦਰਸ਼ਨੀ ਵਿਚ ਅਖੌਤੀ ਭੂਤਾਂ-ਪ੍ਰੇਤਾਂ ਦੁਆਰਾ ਸਤਾਏ ਗਏ ਮਾਨਸਿਕ ਰੋਗੀਆਂ ਤੋ ਲੁਹਾਏ ਗਏ ਧਾਗੇ-ਤਵੀਤਾਂ, ਕਥਿਤ ਭੂਤਾਂ-ਚੁੜੇਲਾਂ ਦੁਆਰਾ ਸਾੜੇ। ਕੱਟ ਗਏ ਕੱਪੜਿਆਂ, ਸਾਧ-ਸਿਆਣਿਆਂ ਦੇ ਕਾਲੇ ਕਾਰਨਾਮਿਆਂ ਦੇ ਝੂਠੇ ਕਿੱਸਆ ਦੇ ਹਰ ਤਰ੍ਹਾਂ ਦੇ ਸ਼ੰਕਿਆਂ ਨੂੰ ਨਵਿਰਤ ਕਰਦੇ ਪੋਸਟਰਾਂ ਨੂੰ ਨਿਯਮਤ ਢੰਗ ਨਾਲ ਸਜਾਇਆ ਹੋਇਆ ਸੀ। ਨਾਲ ਹੀ ਸ਼੍ਰੀ ਕੇਵਲ ਜੀਦਾ ਤੇ ਜਗਦੇਵ ਰਾਮਪੁਰਾ ਪ੍ਰਦਰਸ਼ਨੀ ਵੇਖਣ ਆਏ ਦਰਸ਼ਕਾਂ ਨੂੰ ਸੌਖੇ ਢੰਗ ਨਾਲ ਵਿਗਿਆਨਕ ਪਹੁੰਚ ਬਾਰੇ ਸਮਝਾ ਰਹੇ ਸਨ। ਖੰਨਾ ਇਕਾਈ ਵੱਲੋ ਵਿਹਲੜ ਸਾਧਾਂ ਤੋ ਖੋਹੇ ਗਏ ਕਰਾਮਾਤੀ ਹਾਰਾਂ, ਬਾਟਿਆਂ, ਤ੍ਰਿਸ਼ੂਲਾਂ ਤੇ ਜੋਤਸ਼ੀਆਂ, ਤਾਂਤਰਿਕਾਂ ਤੋ ਤਰਕ ਦੇ ਜ਼ੋਰ ਨਾਲ ਰਖਾਈਆਂ ਗਈਆਂ ਜੰਤਰੀਆਂ, ਪੱਤਰੀਆਂ, ਸੰਧੂਰ ਤੇ ਹੋਰ ਨਿੱਕ-ਸੁੱਕ ਦੇ ਲਗਾਏ ਗਏ ਸਟਾਲ ਉਪਰ ਦਰਸ਼ਕਾਂ ਦੀ ਵਧੇਰੇ ਭੀੜ ਸੀ। ਪ੍ਰਦਰਸ਼ਨੀ ਦੇ ਨਾਲ ਹੀ ਅਗਾਂਹਵਧੂ ਸਾਹਿਤ ਦੇ ਕਈ ਸਟਾਲ ਲੱਗੇ ਹੋਏ ਸਨ।

ਲਗਭਗ ਸਵਾ ਕੁ ਗਿਆਰਾਂ ਵਜੇ ਜਿਉਂ ਹੀ ਅਮਨਦੀਪ ਲੁਧਿਆਣਾ ਤਰਕਸ਼ੀਲ ਦੇ ਚਾਨਣ ਦਾ ਪ੍ਰਤੀਕ ਜਗਦੀ ਮਸ਼ਾਲ ਲੈ ਕੇ ਸਟੇਜ ਵੱਲ ਵਧਿਆ ਤਾਂ ਸਾਰਾ ਪੰਡਾਲ ਤਾੜੀਆਂ ਦੀ ਆਵਾਜ਼ ਨਾਲ ਗੂੰਜ ਉਠਿਆ। ਇਸ ਜਗਦੀ ਮਸ਼ਾਲ ਨੂੰ ਲੈ ਕੇ ਸ੍ਰੀ ਵਿਕਾਸ ਪ੍ਰਤਾਪ ਐਸ.ਡੀ.ਐਮ ਫਾਜ਼ਿਲਕਾਂ ਨੇ ਸਟੇਜ ਉਪਰ ਖੜੀ ਬੱਚੀ ਨਿਰਮਲ ਦੀ ਮਸ਼ਾਲ ਨੂੰ ਰੌਸ਼ਨ ਕਰਕੇ ਤਰਕਸ਼ੀਲ ਮੇਲੇ ਦੀ ਬਕਾਇਦਾ ਰੂਪ ਚ ਸ਼ੁਰੂਆਤ ਕੀਤੀ। ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ ਫਲਸਫੇ ਨਾਲ ਸਬੰਧਤ ਨਾਟਕ "ਮੈ ਨਾਸਤਿਕ ਕਿਉ ਹਾਂ?" ਆਰੰਭ ਹੋਣ ਤੇ ਪੰਡਾਲ ਚ ਦਰਸ਼ਕਾਂ ਦੀ ਭੀੜ ਉਮੜ ਪਈ। ਪੰਡਾਲ ਖਚਾ-ਖਚ ਭਰ ਗਿਆ। ਨਾਟਕ ਵਿਚ ਸ਼ਹੀਦ ਭਗਤ ਸਿੰਘ ਦੇ ਤਰਕਸ਼ੀਲ ਵਿਚਾਰਾਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤਾ ਨਾਲ ਹੀ ਧਰਮ-ਗੁਰੂਆਂ ਦੀ ਭਗਤ ਸਿੰਘ ਦੇ ਨਾਸਤਿਕ ਵਿਚਾਰਾਂ ਸਬੰਧੀ ਆਪਣਾ ਈ ਪਿਛਾਂਹ ਖਿੱਚੂ ਪਹੁੰਚ ਨੂੰ ਵੀ ਸਪੱਸ਼ਟ ਕੀਤਾ ਗਿਆ। ਭਾਵੇ ਇਸ ਨਾਟਕ ਦੀ ਕਲਾਤਮਿਕ ਤੇ ਪ੍ਰਭਾਵਸ਼ਾਲੀ ਪੇਸ਼ਕਾਰੀ ਨੂੰ ਤਰਕਸ਼ੀਲ ਤੇ ਚੇਤੰਨ ਦਰਸ਼ਕਾਂ ਨੇ ਖੂਬ ਪਸੰਦ ਕੀਤਾ ਪਰ ਆਮ ਪੇਂਡੂ ਦਰਸ਼ਕਾਂ ਦਾ ਨਾਟਕ ਪ੍ਰਤੀ ਹੁੰਗਾਰਾ ਹਾਂ ਪੱਖੀ ਨਹੀ ਰਿਹਾ। ਨਾਟਕ ਦੀ ਸਮਾਪਤੀ ਤੋ ਬਾਅਦ ਪੰਡਾਲ ਚ ਦਰਸ਼ਕਾਂ ਵਿਚ ਕੁਝ ਹਿਲਜੁਲ ਵੀ ਹੋਈ। ਹਾਂ। ਨਾਟਕ ਚ ਭਗਤ ਸਿੰਘ ਦੇ ਰੋਲ ਚ ਰਾਕੇਸ਼ ਗੁਪਤਾ ਦੀ ਭੂਮਿਕਾ ਸਰਾਹੁਣਯੋਗ ਸੀ।

ਇਸ ਨਾਟਕ ਤੋ ਪਿਛੋ ਸਨਮਾਨ ਸਮਾਰੋਹ, ਤਕਰੀਰਾਂ ਤੇ ਜਾਦੂ-ਸ਼ੋਅ ਦਾ ਕਾਫੀ ਲੰਬਾ ਦੌਰ ਚੱਲਿਆ। ਤਰਕਸ਼ੀਲ ਮੇਲੇ ਚ ਮੁੱਖ ਮਹਿਮਾਨ ਵਜੋ ਸ਼ਾਮਲ ਹੋਏ ਸ੍ਰੀ ਜੋਗਿੰਦਰ ਸਿੰਘ ਸਾਬਕਾ ਡਾਇਰੈਕਟਰ ਸੀ.ਬੀ.ਆਈ ਨੇ ਭਾਵਪੂਰਤ ਸ਼ਬਦਾਂ ਤਰਕਸ਼ੀਲ ਲਹਿਰ ਦੀ ਸਰਾਹਨਾ ਕੀਤੀ। ਸ੍ਰੀ ਹਰੀ ਸਿੰਘ ਤਰਕ ਮੀਤ ਪ੍ਰਧਾਨ ਜਮਹੂਰੀ ਅਧਿਕਾਰ ਸਭਾ ਪੰਜਾਬ ਨੇ ਆਪਣੀ ਵਿਸਥਾਰਤ ਤਕਰੀਰ ਰਾਹੀ ਜੀਵਨ ਦੇ ਹਰ ਖੇਤਰ ਵਿਚ ਤਰਕ ਨੂੰ ਆਪਣੀ ਸੋਚ ਦਾ ਸਾਥੀ ਬਣਾ ਕੇ ਅਮਰ ਸ਼ਹੀਦਾਂ ਦੇ ਸੁਪਨਿਆਂ ਦਾ ਨਵਾ ਨਰੋਆ ਸਮਾਜ ਸਿਰਜਣ ਦਾ ਸੱਦਾ ਦਿੱਤਾ। ਸ੍ਰੀ ਮਤੀ ਪੂਨਮ ਪ੍ਰੀਤਲੜੀ ਨੇ ਦਰਸ਼ਕਾਂ ਨੂੰ ਸੰਬੋਧਨ ਕਰਦਿਆਂ ਆਖਿਆ, "ਲੋਕਾਂ ਨੂੰ ਉਸਾਰੂ ਸੋਚ ਨਾਲ ਜੋੜ ਕੇ ਚੰਗੀਆਂ ਸਮਾਜਿਕ ਕਦਰਾਂ ਕੀਮਤਾਂ ਦੀ ਸਥਾਪਨਾ ਲਈ ਯਤਨਸ਼ੀਲ ਤਰਕਸ਼ੀਲ ਲਹਿਰ ਇੱਕ ਚੰਗਾ ਉੱਦਮ ਹੈ। ਸਾਨੂੰ ਸਾਰਿਆਂ ਨੂੰ ਇਸ ਲਹਿਰ ਦੇ ਨੌਜਵਾਨਾਂ ਦਾ ਭਰਵਾਂ ਸਹਿਯੋਗ ਕਰਨਾ ਚਾਹੀਦਾ ਹੈ। ਉਹਨਾਂ ਪੰਜਾਬ ਦੇ ਸੰਤਾਪੇ ਦਿਲਾਂ ਦੀ ਗੱਲ ਕਰਦਿਆਂ ਪੰਜਾਬੀ ਦੇ ਨੌਜਵਾਨ ਸਮਰੱਥ ਕਹਾਣੀਕਾਰ (ਆਪਣੇ ਪਤੀ) ਸ੍ਰੀ ਸੁਮੀਤ ਸਿੰਘ ਨੂੰ ਯਾਦ ਕੀਤਾ ਤੇ ਔਰਤ ਦੀ ਆਜ਼ਾਦੀ ਨੂੰ ਸਮੇ ਦੀ ਮੰਗ ਦੱਸਿਆ। ਇਸ ਮੌਕੇ ਸੁਸਾਇਟੀ ਦੀ ਸੂਬਾ ਕਮੇਟੀ ਵੱਲੋ ਸ੍ਰੀ ਜੋਗਿੰਦਰ ਸਿੰਘ, ਸ੍ਰੀਮਤੀ ਪੂਨਮ ਸੁਮੀਤ ਸਿੰਘ ਤੇ ਸ੍ਰੀ ਹਰੀ ਸਿੰਘ ਤਰਕ ਨੂੰ

ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਸੁਸਾਇਟੀ ਵੱਲੋਂ ਬਿਨਾਂ ਧਾਰਮਿਕ ਰਸਮਾਂ ਤੇ ਦਾਜ-ਦਹੇਜ ਤੋਂ ਵਿਆਹ ਕਰਵਾਉਣ ਵਾਲੇ ਤਰਕਸ਼ੀਲ ਵਿਆਹੁਤਾ ਜੋੜਿਆਂ ਸ੍ਰੀ ਮਨੋਜ ਕੁਮਾਰ ਤੇ ਬਲਦੀਪ ਕੌਰ ਬਰਮਿੰਘਮ, ਸ੍ਰੀ ਕੁਲਦੀਪ ਕੁਮਾਰ ਅਬੋਹਰ ਤੇ ਸ੍ਰੀ ਰਾਮ ਲੁਭਾਇਆ ਅੱਡਾ ਸਰਾਂ ਅਤੇ ਮਿੱਠੂ ਸਿੰਘ ਜੰਗੀਆਣਾ ਨੂੰ ਆਪਣੀਆਂ ਦੋ ਲੜਕੀਆਂ ਦੀ ਅਜਿਹੀ ਹੀ ਸ਼ਾਦੀ ਲਈ ਹਜ਼ਾਰਾਂ ਦਰਸ਼ਕਾਂ ਸਾਹਮਣੇ ਯਾਦਗਾਰੀ ਚਿੰਨ੍ਹ ਦੇ ਕੇ ਭਰਵਾਂ ਸਨਮਾਨ ਦਿੱਤਾ ਗਿਆ। 'ਤਰਕਸ਼ੀਲ' ਮੈਗਜ਼ੀਨ ਵਿਚ ਬੱਚਿਆਂ ਦੇ ਗਿਆਨ-ਵਰਧਕ ਕਾਲਮ ਕੀ ਤੁਸੀ ਜਾਣਦੇ ਹੋ? ਵਿਚ ਲਗਾਤਾਰ ਸਹੀ ਜੁਆਬ ਭੇਜਣ ਵਾਲੇ ਅਸ਼ੀਸ਼ ਬਾਹੀਆ ਰਾਮਪੁਰਾਫੂਲ ਤੇ ਸਨੇਹਪਾਲ ਸਿੰਘ ਬਠਿੰਡਾ ਨੂੰ ਵੀ ਹੌਸਲਾ ਅਫ਼ਜ਼ਾਈ ਲਈ ਸਨਮਾਨ ਦਿੱਤੇ ਗਏ। ਇਸ ਸਮੇਂ ਕੁਝ ਅਕੇਵਾਂ ਮਹਿਸੂਸ ਕਰ ਰਹੇ ਦਰਸ਼ਕਾਂ ਦੇ ਵੱਡੇ ਇਕੱਠ ਦਾ ਬਿੱਟੂ ਰੂਪੇ ਵਾਲੀ, ਨਿਰਮਲ ਸਿੰਘ ਤੇ ਅਸ਼ੋਕ ਲੁਧਿਆਣਾ ਨੇ ਹਵਾ ਚ ਰੇਡੀਓ ਗੁੰਮ ਕਰਨ, ਕਬੂਤਰ ਗਾਇਬ ਕਰਨ, ਪਾਣੀ ਨਾਲ ਅੱਗ ਲਗਾਉਣ ਤੇ ਖਾਲੀ ਬੋਤਲਾਂ ਦਾ ਰੂਪ ਬਦਲਣ ਵਰਗੇ ਦਿਲਚਸਪ ਮੈਜਿਕ ਟ੍ਰਿਕਾਂ ਨਾਲ ਭਰਪੂਰ ਮਨੋਰੰਜਨ ਕੀਤਾ। ਗਰਮ ਮੱਘਦੇ ਸੰਗਲਾਂ ਨੂੰ ਹੱਥਾਂ ਨਾਲ ਠੰਡੇ ਕਰਨ ਵਾਲੇ ਟ੍ਰਿਕ ਨੂੰ ਤਾਂ ਦਰਸ਼ਕਾਂ ਨੇ ਸਾਹ ਰੋਕ ਕੇ ਵੇਖਿਆ।

ਇਸ ਮੇਲੇ ਦੀ ਨਿਵੇਕਲੀ ਪੇਸ਼ਕਾਰੀ ਚੱਕ ਕਲਿਆਣ ਦੇ ਨੌਜਵਾਨਾਂ ਵੱਲੋ ਤਰਕਸ਼ੀਲ ਬੋਲੀਆਂ ਨਾਲ ਭਰਪੂਰ ਮਲਵਈ ਗਿੱਧਾ ਕਾਬਿਲ-ਏ-ਤਾਰੀਫ ਸੀ, ਜਿਸਨੂੰ ਦਰਸ਼ਕਾਂ ਵੱਲੋ ਵੀ ਭਰਵੀ ਦਾਦ ਮਿਲੀ। ਆਰਟ ਸੈਟਰ ਸਮਰਾਲਾ ਦੀ ਪੇਸ਼ਕਸ਼ ਕੋਰੀਓਗ੍ਰਾਫੀ 'ਮੈ ਧਰਤੀ ਪੰਜਾਬ ਦੀਂ' ਅਕਸਰ ਹੀ ਚਰਚਾ ਦੀ ਵਿਸ਼ਾ ਬਣਦੀ ਹੈ ਪਰ ਐਤਕੀ ਨਵੀ ਕੋਰੀਓਗ੍ਰਾਫੀ 'ਪਾਲਗਖਾਨਾ' ਨੇ ਦਰਸ਼ਕਾਂ ਨੂੰ ਬਹੁਤ ਪ੍ਰਭਾਵਿਤ ਕੀਤਾ। ਡੇਰਿਆਂ ਤੇ ਜਾ ਕੇ ਸਿਰ ਮਾਰਦੀਆਂ ਔਰਤਾਂ ਤੇ ਘਰੇਲੂ ਜੀਵਨ ਚ ਉਨ੍ਹਾਂ ਦੀ ਤਰਸਯੋਗ ਹਾਲਤ ਨੂੰ ਨਵੇ ਅੰਦਾਜ਼ ਚ ਪੇਸ਼ ਕੀਤਾ ਗਿਆ ਸੀ। ਔਰਤ ਦੇ ਮੂੰਹ ਤੇ ਲੱਗਾ ਜਿੰਦਰਾ ਉਸਦੀ ਆਜ਼ਾਦੀ ਤੇ ਪ੍ਰਸ਼ਨ ਚਿੰਨ੍ਹ ਲਗਾਉਦਾ ਸੀ।

ਸੁਸਾਇਟੀ ਦੇ ਸੂਬਾਈ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਆਪਣੀ ਤਕਰੀਰ ਰਾਹੀ ਸੁਸਾਇਟੀ ਦੇ ਲੋਕ-ਹਿਤੂ ਕਾਰਜਾਂ, ਮੰਤਵ, ਸਾਧ-ਸਿਆਸਤ ਗਠਜੋੜ, ਦੇਵਪੁਰਸ਼ਾਂ ਨੂੰ ਚੁਣੌਤੀ ਦੇ ਵੱਖ-੨ ਪਹਿਲੂਆਂ ਤੇ ਚਰਚਾ ਕਰਦਿਆਂ ਡਾ: ਕਾਵੂਰ ਦੀ ਜਨਮ ਸ਼ਤਾਬਦੀ ਤੇ ਵਹਿਮਾਂ-ਅੰਧਵਿਸ਼ਵਾਸਾ ਤੇ ਗਲਤ ਕਦਰਾਂ ਖਿਲਾਫ ਜੰਗ ਤੇਜ਼ ਕਰਨ ਦਾ ਪ੍ਰਣ ਲਿਆ। ਇਸ ਮੌਕੇ ਮੰਡੀ ਲਾਧੂਕਾ ਇਕਾਈ ਤੇ ਸਰਗਰਮ ਮੈਬਰ ਸੰਦੀਪ ਸਾਹਿਲ ਨੇ ਆਪਣੀ ਬਣਾਈ ਖੂਬਸੂਰਤ ਪੇਟਿੰਗ ਸ੍ਰੀ ਬਰਗਾੜੀ ਨੂੰ ਭੇਟ ਕਰਕੇ ਊਨ੍ਹਾਂ ਦਾ ਸਨਮਾਨ ਕੀਤਾ। ਤਰਕਸ਼ੀਲ ਲਹਿਰ ਦਾ ਚਰਚਿਤ ਨਾਟਕ 'ਸਾੜ੍ਹਸਤੀ' ਮੇਲੇ ਦੀ ਅੰਤਿਮ ਪੇਸ਼ਕਾਰੀ ਸੀ। ਮਾਸਟਰ ਤ੍ਰਿਲੋਚਨ ਵੱਲੋ ਲਿਖੇ/ਨਿਰਦੇਸ਼ਤ ਕੀਤੇ ਤੇ ਆਰਟ ਸੈਟਰ ਸਮਰਾਲਾ ਦੇ ਕਲਾਕਾਰਾਂ ਵੱਲੋ ਖੇਡੇ ਗਏ ਇਸ ਨਾਟਕ ਨੂੰ ਕੁਝ ਨਵੀਆਂ ਸੋਧਾਂ ਨਾਲ ਵਧੇਰੇ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤਾ ਗਿਆ। ਨਾਟਕ ਵਿਚ ਸਾਧ-ਸਿਆਣਿਆਂ ਦੇ ਦੰਭ ਦਾ ਪਰਦਾ ਫਾਸ਼ ਕਰਦਿਆਂ ਸਾਧ ਸਿਆਸੀ ਗਠਜੋੜ ਉਪਰ ਭਰਵੀ ਚੋਟ ਕੀਤੀ ਗਈ ਸੀ। ਨਾਟਕ ਦਾ ਨਿਰਦੇਸ਼ਨ, ਕਲਾਕਾਰਾਂ ਦੇ ਰੋਲ, ਮੰਚ ਸੱਜਾ, ਅਦਾਕਾਰਾਂ ਦਾ ਪਹਿਰਾਵਾ ਤੇ ਗੀਤ-ਸੰਗੀਤ ਦਾ ਸਮੁੱਚਾ ਪ੍ਰਭਾਵ ਕਮਾਲ ਦਾ ਸੀ।

ਮੇਲੇ 'ਚ ਸ਼ਾਹਕੋਟ ਇਕਾਈ ਵੱਲੋ ਤਿਆਰ ਕੀਤਾ ਮਾਸਟਰ ਰਾਜਿੰਦਰ ਭਦੌੜ ਦੀ ਭਾਵਪੂਰਤ ਤਕਰੀਰ ਤੇ ਅਧਾਰਿਤ ਆਡੀਓ ਕੈਸੇਟ 'ਤਰਕਸ਼ੀਲ ਵਿਚਾਰ' ਸ੍ਰੀਮਤੀ ਪੂਨਮ ਪ੍ਰੀਤਲੜੀ ਨੇ ਰਿਲੀਜ਼ ਕੀਤੀ। ਸਮੁੱਚੇ ਪ੍ਰੋਗਰਾਮ ਦਾ ਸਟੇਜ ਸੰਚਾਲਨ ਸ੍ਰੀ ਜਸਵੰਤ ਜ਼ੀਰਖ ਤੇ ਸ੍ਰੀ ਰਾਜਿੰਦਰ ਭਦੌੜ ਨੇ ਕੀਤਾ। ਰਾਜ ਪੱਧਰ ਦੇ ਇਸ ਮੇਲੇ ਦੀ ਸਫਲਤਾ ਲਈ ਜਿੱਥੇ ਇਲਾਕੇ ਦੀਆਂ ਸਮੂਹ ਪੰਚਾਇਤ ਨੇ ਹਰ ਪੱਖੋ ਭਰਵਾਂ ਸਹਿਯੋਗ ਦਿੱਤਾ ਉਥੇ ਸਰਪੰਚ ਦਰਸ਼ਨ ਰਾਮ ਤੇ ਮੰਡੀ ਲਾਧੂਕਾ ਇਕਾਈ ਦੇ ਅਹੁਦੇਦਾਰਾਂ ਸਰਦੂਲ ਸਿੰਘ, ਡਾ: ਸ਼ਾਮ ਲਾਲ, ਲਾਲ ਚੰਦ, ਹੰਸਰਾਜ ਗੋਲਡਨ ਤੇ ਡਾ. ਰਮੇਸ਼ ਕੁਮਾਰ ਦੇ ਨਾਲ ਨਾਲ ਸਮੁੱਚੀ ਟੀਮ ਲਈ ਹਰ ਪੱਖੋ ਸਫਲ ਮੇਲੇ, ਸੁਯੋਗ ਪ੍ਰਬੰਧ ਲਈ ਜੁਟਾਏ ਉੱਦਮ, ਮਿਹਨਤ ਤੇ ਲਗਨ ਨੂੰ ਭਰਵੀ ਦਾਦ ਦੇਣੀ ਬਣਦੀ ਹੈ। ਇਲਾਕਾ ਨਿਵਾਸੀਆਂ ਦੇ ਮਨਾਂ ਤੇ ਇਹ ਮੇਲਾ ਆਪਣੀ ਛਾਪ ਛੱਡਣ 'ਚ ਸਫਲ ਰਿਹਾ।

ਝਲਕੀਆਂ

ਮੰਡੀ ਲਾਧੂਕਾ 'ਚ ਅੱਜ ਤੱਕ ਕਿਸੇ ਪ੍ਰੋਗਰਾਮ 'ਚ ਏਨਾ ਇਕੱਠ ਨਹੀ ਹੋਇਆ। ਅੱਜ ਤੁਸੀ ਵੱਡਾ ਇਕੱਠ ਕਰਕੇ ਸਫਲਤਾ ਹਾਸਲ ਕੀਤੀ ਹੈ। ਇਹ ਤੁਹਾਡੀ ਲਹਿਰ ਦੇਵਾਧੇ ਦਾ ਪ੍ਰਤੀਕ ਹੈ। ਮੇਲੇ ਵਿਚ ਆਇਆ ਪੱਤਰਕਾਰ ਪ੍ਰਬੰਧਕਾਂ ਨੂੰ ਆਖ ਰਿਹਾ ਸੀ।

ਲਾਗਲੇ ਪਿੰਡ ਤੋ ਆਇਆ ਇੱਕ ਕਿਸਾਨ ਆਖ ਰਿਹਾ ਸੀ, "ਅਸੀ ਤਾਂ ਚੱਕ-ਪੱਖੀ ਨੂੰ ਜਾਦੀਆਂ ਕਾਰਾਂ ਜੀਪਾਂ ਵੇਖ ਕੇ ਹੀ ਹੈਰਾਨ ਹੁੰਦੇ ਸਾਂ, ਪਰ ਅੱਜ ਆਪਣੀ ਮੰਡੀ ਵਿਚ ਬਾਹਰੋ ਆਈਆਂ ਕਾਰਾਂ, ਬੱਸਾਂ, ਟਰੱਕਾਂ ਤੇ ਕੈਟਰਾਂ ਦੀ ਕਤਾਰ ਵੇਖ ਕੇ ਲੱਗਦਾ, ਸਾਧ-ਸਿਆਣੇ ਤਾਂ ਤੁਹਾਡੇ ਮੁਕਾਬਲੇ 'ਚ ਕੁਝ ਵੀ ਨਹੀ ਤੁਸੀ ਲਾਜ਼ਮੀ ਪਾਖੰਡੀਆਂ ਦੇ ਨੱਕ ਵਿਚ ਦਮ ਕਰੋਗੇ।

ਮੇਲੇ 'ਚ ਆਏ ਇਕ ਪੁਲਿਸ ਇੰਸਪੈਕਟਰ ਦਾ ਕਥਨ ਸੀ, "ਤੁਹਾਡੇ ਬਾਰੇ ਪੜ੍ਹਿਆ-ਸੁਣਿਆ ਬਹੁਤ ਸੀ, ਅੱਜ ਤੁਹਾਡਾ ਕੰਮ ਵੇਖ ਕੇ ਮਨ ਬਹੁਤ ਖੁਸ਼ ਹੋਇਆ। ਥੋੜਾ ਕੰਮ ਬਹੁਤ ਚੰਗਾ ਐ, ਹੁਣ ਮੈ ਵੀ ਆਪਣੇ ਸ਼ਹਿਰ ਜਾ ਕੇ ਇਹ ਪ੍ਰਚਾਰ ਕਰਿਆ ਕਰੂੰ।"

ਬਈ ਪਹਿਲੇ ਨਾਟਕ ਦੀ ਤਾਂ ਸਾਨੂੰ ਭੋਰਾ ਸਮਝ ਨਹੀ ਆਈ, ਬਾਕੀ ਸਾਰੇ ਪ੍ਰੋਗਰਾਮ ਦਾ ਤਾਂ ਕੋਈ ਜਵਾਬ ਹੀ ਨਹੀ ਜੇਕਰ ਭਾਸ਼ਣ ਘੱਟ ਕਰਕੇ ਇੱਕ-ਅੱਧ ਨਾਟਕ ਹੋਰ ਵਿਖ, ਦਿੰਦੇ ਤਾਂ ਹੋਰ ਵੀ ਚੰਗਾ ਹੋਣਾ ਸੀ। ਉਜ ਇਸ ਇਲਾਕੇ 'ਚ ਅਜਿਹੇ ਪ੍ਰੋਗਰਾਮ ਹੁੰਦੇ ਰਹਿਣ ਤਾਂ ਸਾਰਾ ਇਲਾਕਾ ਸੁਧਰ ਜੇ।" ਮੇਲਾ ਵੇਖਣ ਆਏ ਕਈ ਦਰਸ਼ਕਾਂ ਦਾ ਇਹ ਸਾਂਝਾਂ ਵਿਚਾਰ ਸੀ।

*(ਤਰਕਸ਼ੀਲ ਫੀਚਰ ਸਰਵਿਸ)*



*ਕੇਸ ਰਿਪੋਰਟ :*

# ਜਦੋਂ ਸਿਆਣਿਆਂ ਤੋਂ ਵੀ ਗੱਲ ਨਾ ਬਣੀ

*ਦਲਜੀਤ ਕੌਰ ਗਿੱਲ*

ਸਭ ਤੋਂ ਪਹਿਲਾਂ ਤਾਂ ਮੈਂ ਇਹ ਕਹਿਣਾ ਜ਼ਰੂਰੀ ਸਮਝਦੀ ਹਾਂ ਕਿ ਜਿਹੜਾ ਮਾਂ ਪਿਓ ਆਪਣੀ ਔਲਾਦ ਨੂੰ ਅੱਗੇ ਕਿਸੇ ਰਿਸ਼ਤੇ ਦਾਰ ਕੋਲ ਦੇ ਦਿੰਦਾ ਹੈ ਉਸ ਤੋਂ ਪਾਪੀ ਮਾਂ ਬਾਪ ਕੋਈ ਹੋਰ ਹੋ ਹੀ ਨਹੀਂ ਸਕਦਾ। ਜਿਵੇਂ ਕਿ ਮੇਰੀ ਕਹਾਣੀ ਵੀ ਇਥੋਂ ਹੀ ਸ਼ੁਰੂ ਹੁੰਦੀ ਹੈ।

ਮੈਂ ਢਾਈ ਸਾਲ ਦੀ ਸੀ ਕਿ ਮੇਰੇ ਮਾਪਿਆਂ ਨੇ ਮੈਨੂੰ ਨਾਨਕੀ ਛੱਡ ਦਿੱਤਾ ਜਿਥੇ ਪਰੀਵਾਰ ਦੇ ਕਈ ਮੈਂਬਰਾਂ ਵਲੋਂ ਪਿਆਰ ਤੇ ਕਈਆਂ ਵਲੋਂ ਨਫਰਤ ਵਿਖਾਈ ਜਾਂਦੀ ਸੀ। ਮੇਰੇ ਹਰੇਕ ਕੰਮ ਵਿਚ ਗਲਤੀ ਕੱਢੀ ਜਾਂਦੀ ਸੀ। ਮੇਰੇ ਤੇ ਉਹਨਾਂ ਦੇ ਆਪਣੇਂ ਬੱਚਿਆਂ ਨਾਲੋਂ ਵੱਧ ਪਾਬੰਦੀਆਂ ਸਨ। ਮੈਂ ਹਰ ਵਕਤ ਡਰ ਤੇ ਸਹਿਮ ਭਰੇ ਮਾਹੌਲ ਵਿਚ ਰਹਿਣ ਲੱਗੀ। ਇਸ ਤਰ੍ਹਾਂ ਜਿੰਦਗੀ ਦੇ ਕਈ ਕੀਮਤੀ ਸਾਲ ਜਿਹੜੇ ਕਿ ਹਰ ਲੜਕੀ ਦੇ ਚਾਅ ਲਾਡ ਪੂਰੇ ਕਰਨ ਵਾਸਤੇ ਹੁੰਦੇ ਹਨ ਉਹ ਮਾਪਿਆਂ ਦੀ ਦੇਸ਼ ਨਿਕਾਲਾ ਦਿੱਤੀ ਮੈਂ ਬਹੁਤ ਹੀ ਮਾਨਸਿਕ ਤਨਾਓ ਵਿਚ ਗੁਜ਼ਾਰਨ ਲੱਗੀ।

ਇਸ ਤਰ੍ਹਾਂ ਕਰਦਿਆਂ ਮੇਰੀ ਉਮਰ 24 ਸਾਲ ਦੀ ਹੋ ਗਈ। ਫਿਰ ਮੇਰੇ ਨਾਨਾ ਜੀ ਵਲੋਂ ਮੇਰੇ ਵਿਆਹ ਵਾਸਤੇ ਚੰਗੇ ਵਰ ਦੀ ਤਲਾਸ਼ ਕਰਨ ਲੱਗੇ। ਇਨ੍ਹਾਂ ਦਿਨਾਂ ਵਿਚ ਹੀ ਇਕ ਰਿਸ਼ਤੇਦਾਰ ਵਲੋਂ ਇਹ ਬੋਲੀ ਮਾਰੀ ਗਈ ਕਿ ਹੁਣ ਲੱਖ ਰੁਪਏ ਵਿਆਹ ਤੇ ਖਰਚ ਹੋ ਜਾਣੇ ਹਨ। ਜੇਕਰ ਇਹ ਨਾ ਹੁੰਦੀ ਤਾਂ ਜ਼ਮੀਨ ਹੋਰ ਲੈ ਲੈਂਦੇ। ਇਸ ਤੋਂ ਬਾਦ ਇਸ ਬੋਲੀ ਕਰਕੇ ਮੇਰੇ ਮਨ ਤੇ ਐਸਾ ਅਸਰ ਪਿਆ ਕਿ ਮੇਰੀ ਖੱਬੀ ਬਾਂਹ ਤੇ ਲੱਤ ਭਾਵ ਸਰੀਰ ਦਾ ਸਾਰਾ ਖੱਬਾ ਪਾਸਾ ਜ਼ਬਰਦਸਤ ਦਰਦ ਦਾ ਸ਼ਿਕਾਰ ਹੋ ਗਿਆ। ਬੱਸ ਇਥੋਂ ਹੀ ਮੇਰੀ ਇਲਾਜ ਕਰਾਓ ਨੀਤੀ ਸ਼ੁਰੂ ਹੁੰਦੀ ਹੈ।

ਪਹਿਲਾਂ ਤਾਂ ਮੋਗੇ ਇਕ ਡਾਕਟਰ ਸੀ ਉਸ ਤੋਂ ੬ ਮਹੀਨੇ ਦਵਾਈ ਖਾਧੀ ਪਰ ਫਰਕ ਨਾ ਪਿਆ। ਫਿਰ ਮੈਨੂੰ ਸਿਆਣਿਆਂ ਦੇ ਚੱਕਰਾਂ ਵਿਚ ਪਾਉਣਾ ਸ਼ੁਰੂ ਕਰ ਦਿੱਤਾ।

ਸਭ ਤੋਂ ਪਹਿਲਾਂ ਮੋਗੇ ਇਕ ਚੌਕ ਸੇਖਾਂ ਵਿਚ ਮਾਤਾ ਰਹਿੰਦੀ ਸੀ। ਉਸ ਨੇ ਕਈ ਮੰਗਲਵਾਰ ਚੌਕੀਆਂ ਭਰਾਈਆਂ ਤੇ ਕੜਾਹੀ ਕਰਵਾਈ। ਹੋਰ ਨਿੱਕੇ-ਨਿੱਕੇ ਕਈ ਸਾਧਾਂ ਕੋਲ ਗਏ ਪਰ ਕੋਈ ਫਰਕ ਨਾ ਪਿਆ।

ਫਿਰ 1985 ਫਰਵਰੀ ਮਹੀਨੇ ਵਿਚ ਮੇਰਾ ਵਿਆਹ ਮੋਗੇ ਹੋ ਗਿਆ। ਮੇਰਾ ਸਹੁਰਾ ਪਰੀਵਾਰ ਬਹੁਤ ਹੀ ਸ਼ਰੀਫ ਤੇ ਖਾਨਦਾਨੀ ਘਰਾਣੇ ਨਾਲ ਸਬੰਧਤ ਹੈ। ਮੈਂ ਪਹਿਲਾਂ ਤਾਂ ਆਪਣੇ ਸਹੁਰੇ ਪਰਿਵਾਰ ਨੂੰ ਦਰਦ ਬਾਰੇ ਨਾ ਦੱਸਿਆ। ਪਰ ਕੁਝ ਇਕ ਚਿਰ ਬਾਦ ਮੈਨੂੰ ਦਰਦ ਤੋਂ ਮਜ਼ਬੂਰ ਹੋ ਕੇ ਸਾਰੀ ਪਰੀਵਾਰ ਨੂੰ ਦੱਸਣਾ ਪਿਆ। ਮੈਨੂੰ ਸਿਆਣਿਆਂ ਵਿਚ ਵਿਸ਼ਵਾਸ ਹੋਣ ਕਰਕੇ ਉਹ ਮੇਰੇ ਸੁਭਾਅ ਮੁਤਾਬਕ ਮੇਰੀ ਹਰ ਖੁਸ਼ੀ ਤੇ ਸੁਖ ਵਾਸਤੇ ਸਿਆਣਿਆਂ ਕੋਲ ਲੈ ਕੇ ਜਾਣ ਲੱਗੇ।

ਮੋਗੇ ਬਾਈਪਾਸ ਤੇ ਇਕ ਸਾਧ ਰਹਿੰਦਾ ਸੀ। ਉਸ ਨੇ ੫ ਸੋਮਵਾਰ ਮੰਤਰ ਕੀਤੇ ਅੱਕ ਦੀ ਟਾਹਣੀ ਨਾਲ ਤੇ ਟਾਹਣੀ ਘਰ ਰੱਖਣ ਵਾਸਤੇ ਦਿੱਤੀ ਤੇ ਕਿਹਾ ਕਿ ਜਿਉਂ-ਜਿਉਂ ਟਾਹਣੀ ਸੁਕੇਗੀ ਦਰਦ ਹਟੇਗਾ। ਟਾਹਣੀ ਤਾਂ ਸੁਕ ਦੇ ਤੀਲਾ ਹੋ ਗਈ ਪਰ ਦਰਦ ਨਾ ਹਟਿਆ।

ਫਿਰ ਇਥੇ ਹੀ ਇਕ ਹੋਰ ਸਿਆਣਾ ਰਹਿੰਦਾ ਹੈ ਜਿਹੜਾ ਆਪਣੇ ਆਪ ਨੂੰ ਕਾਲੇ ਇਲਮ ਵਾਲਾ ਬਾਬਾ ਦੱਸਦਾ ਹੈ ਉਸ ਨੇ ਕਿਹਾ ਕਿ ਤੈਨੂੰ ਖੀਰ ਵਿਚ ਮਸਾਂਣ ਖੁਆਏ ਗਏ ਹਨ ਠੀਕ ਹੋ ਜਾਵੇ ਗਾ। ਉਸ ਨੇ 101ਰੁ. ਲਏ ਪਰ ਕੋਈ ਫਰਕ ਨਾ ਪਿਆ।

ਫਿਰ ਗੀਤਾ ਭਵਨ ਕੋਲ ਇਕ ਛੱਪੜ ਹੈ ਉਥੇ ਇਕ ਗੁਰਦੁਆਰਾ ਘਰ ਵਿਚ ਹੀ ਹੈ ਉਥੋਂ ਭੇਟਾਂ ਦੇ ਕੇ ਜਲ ਤੇ ਦਵਾਈ ਲਿਆਂਦੀ ਪਰ ਬੇਅਸਰ ਹੋ ਗਿਆ ਸਭ ਕੁਝ।

ਫਿਰ ਨਕੋਦਰ ਕੋਲ ਇਕ ਪਿੰਡ ਹੈ ਮਾਲੜੀ ਕਹਿੰਦੇ ਨੇ ਉਥੇ ਰੇਤ ਮਲਣ ਨਾਲ ਦਰਦ ਦੂਰ ਹੋ ਜਾਂਦੀ ਹੈ ਉਥੇ ਲਗਾਤਾਰ ੬ ਸ਼ਨਿਚਰਵਾਰ ਗਏ ਪਰ ਕੋਈ ਫਰਕ ਨਾ ਪਿਆ।

ਫਿਰ ਮੋਗੇ ਸ਼ਹਿਰ ਵਿਚ ਇਕ ਸਾਧ ਰਹਿੰਦਾ ਸੀ ਤੇ ਉਹ ਕਰਤਾਰਪੁਰ ਪੁੰਨਿਆ ਤੇ ਜਾਂਦਾ ਸੀ ਉਸ ਨੇ ਕਿਹਾ ਪੰਜ ਪੁੰਨਿਆ ਵਿਸ਼ਵਾਸ ਕਰੋ ਸਭ ਠੀਕ ਹੋ ਜਾਵੇਗਾ। ਪਰ ਹੋਇਆ ਕੁਝ ਵੀ ਨਹੀਂ। ਫਿਰ ਕਿਸੇ ਨੇ ਦੱਸਿਆ ਕਿ ਵਜੀਦਪੁਰ ਮੱਸਿਆ ਤੇ ਜਾਣ ਨਾਲ ਸਭ ਦੁਖ ਨਸ ਜਾਂਦੇ ਹਨ। ਉਥੇ 5 ਵਾਰ ਗਏ।

ਫਿਰ ਮੋਗੇ ਵਿਚ ਮਾਤਾ ਰਹਿੰਦੀ ਸੀ ਉਸ ਨੇ ਕਿਹਾ ਕਿ ਤੈਨੂੰ ਕਾਲੇ ਇਲਮ ਵਾਲੇ ਤੋਂ ਕਰਵਾ ਕੇ ਲੱਡੂ ਖੁਵਾਏ ਗਏ ਹਨ। ਉਸਨੇ ਕਈ ਚੌਕੀਆਂ ਭਰਵਾਈਆਂ ਤੇ ਫਿਰ ਹਰ ਮੰਗਲਵਾਰ ਪੰਜ ਵਾਰੀ ਵੱਖ ਵੱਖ ਚੀਜ਼ਾਂ ਦੇ ਚਾਲੇ ਕਰਵਾ ਕੇ ਨਹਿਰ ਵਿਚ ਤਾਰਨ ਵਾਸਤੇ ਕਿਹਾ ਤੇ 501 ਰੁ: ਭੇਟਾ ਦੇ ਲਏ ਕੜਾਹੀ ਵਾਸਤੇ ਮੇਰਾ ਸਹੁਰਾ ਪਰੀਵਾਰ ਇਹਨਾਂ ਚੀਜ਼ਾਂ ਨੂੰ ਬਿਲਕੁਲ ਨਹੀਂ ਮੰਨਦਾ ਪਰ ਉਹਨਾਂ ਮੇਰੇ ਵਾਸਤੇ ਮਜਬੂਰੀ ਵੱਸ ਸਭ ਕੁਝ ਕੀਤਾ।

ਫਿਰ ਮੋਗੇ ਲਾਗੇ ਹੀ ਇਕ ਪਿੰਡ ਵਿਚ ਸਿਆਣਾਂ ਰਹਿੰਦਾ ਸੀ ਉਸ ਨੇ ਕਿਹਾ ਕਿ ਤੈਨੂੰ ਚੌਲਾ ਵਿਚ ਤਵੀਤ ਘੋਲ ਕੇ ਖਵਾਏ ਗਏ ਹਨ ਡੇਰਾ ਸਾਹਿਬ ਜਾਣਾ ਪਵੇਗਾ। ਅਸੀਂ ਮਜਬੂਰੀ ਵੱਸ ਇਕ ਸਾਲ ਲਗਾਤਾਰ ਡੇਰਾ ਸਾਹਿਬ ਪੁੰਨਿਆ ਤੇ ਜਾਂਦੇ ਰਹੇ। ਘੋਲੇ ਹੋਏ ਤਵੀਤ ਤਾਂ ਨਾ ਨਿਕਲੇ ਘਰ ਸਾਡੀ ਕਮਾਈ ਵਿਚੋਂ ਹਰ ਮਹੀਨੇ ਰੁਪਏ

ਜ਼ਰੂਰ ਨਿਕਲ ਜਾਂਦੇ ਸਨ।

ਇਹਨਾਂ ਕੁਝ ਕਰਦੇ ਕਰਦੇ 12 ਸਾਲ ਲੰਘ ਗਏ ਪਰ ਦਰਦ ਨਾ ਹੱਟਿਆ। ਹੁਣ ਤਾਂ ਮੇਰੇ ਪਤੀ ਤੇ ਸਾਰਾ ਪਰੀਵਾਰ ਵੀ ਅੱਕ ਗਿਆ ਸੀ ਪੈਸੇ ਖਰਚ ਕਰਕੇ। ਮੈਂ ਵੀ ਹਰ ਵਕਤ ਇਹੀ ਸੋਚਦੀ ਰਹਿੰਦੀ ਸੀ ਕਿ ਬੱਸ ਮੈਂ ਹੁਣ ਨਹੀਂ ਬੱਚ ਸਕਦੀ ਤੇ ਮੇਰੀ ਸਿਹਤ ਦਿਨੋ ਦਿਨ ਥੱਲੇ ਹੀ ਥੱਲੇ ਜਾਣ ਲੱਗੀ ਤੇ ਮੈਂ ਖਾਣਾ ਪੀਣਾ ਸਭ ਕੁਝ ਛੱਡਣ ਲੱਗੀ।

ਫਿਰ ਇਕ ਦਿਨ ਅਚਾਨਕ ਸਾਡਾ ਇਕ ਰਿਸ਼ਤੇਦਾਰ ਆਇਆ ਤੇ ਮੇਰੇ ਪਤੀ ਕੋਲੋ ਸਾਰੀ ਗੱਲ ਪੁੱਛੀ ਤੇ ਕਹਿਣ ਲੱਗਾ ਕਿਉਂ ਪੈਸੇ ਤੇ ਟਾਇਮ ਤੇ ਸਿਹਤ ਖਰਾਬ ਕਰ ਰਹੇ ਹੋ। ਤੁਸੀਂ ਬਰਗਾੜੀ ਤਰਕਸ਼ੀਲ ਕੋਲ ਚਲੋ ਸਭ ਠੀਕ ਹੋ ਜਾਵੇਗਾ।

ਅਸੀਂ ਇਕ ਉਮੀਦ ਦੇ ਆਸਰੇ ਐਤਵਾਰ ਨੂੰ ਬਰਗਾੜੀ ਮਨੋਰੋਗ ਕੇਂਦਰ ਚਲੇ ਗਏ। ਉਥੇ ਜਾ ਕੇ ਵੀਰ ਚੰਨਣ ਵਾਂਦਰ ਨੇ ਪਹਿਲਾਂ ਮੇਰੇ ਪਤੀ ਕੋਲੋਂ ਤੇ ਫਿਰ ਮੇਰੇ ਕੋਲੋਂ ਪੁੱਛ ਪੜਤਾਲ ਕੀਤੀ। ਉਹਨਾਂ ਸਾਨੂੰ ਕੁਝ ਜ਼ਰੂਰੀ ਸੁਝਾਅ ਦੇ ਕੇ ਅਗਲੇ ਐਤਵਾਰ ਆਉਣ ਲਈ ਕਿਹਾ। ਅਸੀਂ ਅਗਲੇ ਐਤਵਾਰ ਫਿਰ ਗਏ ਉਹਨਾਂ ਫਿਰ ਪੁੱਛ ਪੜਤਾਲ ਕੀਤੀ। ਫਿਰ ਉਹਨਾਂ ਸਾਨੂੰ ਆਪਣਾ ਕਾਰਡ ਦੇ ਕੇ ਉਸ ਉਪਰ ਮੈਡੀਕਲ ਫਰੀਦਕੋਟ ਹਸਪਤਾਲ ਦੇ ਇਕ ਡਾਕਟਰ ਹਰਬਾਗ ਸਿੰਘ ਕੋਲ ਭੇਜ ਦਿੱਤਾ।

ਅਸੀਂ ਹਰਬਾਗ ਸਿੰਘ ਕੋਲ ਗਏ ਤੇ ਉਹਨਾਂ ਬਹੁਤ ਹਲੀਮੀ ਮਿੱਠਤ ਤੇ ਹਮਦਰਦੀ ਭਰੇ ਵਤੀਰੇ ਨਾਲ ਸਭ ਕੁਝ ਪੁੱਛਿਆ ਤੇ ਫਿਰ ਇਕ ਚਿੱਠੀ ਲਿਖ ਦਿੱਤੀ ਤੇ ਕਿਹਾ ਤੁਸੀਂ ਇਸ ਡਾਕਟਰ (ਡਾ: ਹਰੀਸ਼ ਅਰੋੜਾ, ਐਮ.ਡੀ.) ਕੋਲ ਚਲੇ ਜਾਉ।

ਡਾ: ਹਰੀਸ਼ ਅਰੋੜਾ ਨੇ ਵੀ ਪੁੱਛ ਪੜਤਾਲ ਕੀਤੀ ਤੇ ਇਕ ਹਫਤੇ ਦੀ ਦਵਾਈ ਲਿਖ ਦਿੱਤੀ। ਮੈਨੂੰ ਦਵਾਈ ਖਾਣ ਤੋਂ ਤੀਸਰੇ ਦਿਨ ਹੀ ਫਰਕ ਪੈਣਾ ਸ਼ੁਰੂ ਹੋ ਗਿਆ। ਅਸੀਂ ਬਿਨਾਂ ਰੁਕਾਵਟ 4 ਮਹੀਨੇ ਦਵਾਈ ਖਾਧੀ।

ਹੁਣ ਮੈਂ ਬਿਲਕੁਲ ਠੀਕ ਹਾਂ। ਹਰ ਵਕਤ ਦਿਨ ਹੱਸਦਾ ਹੱਸਦਾ ਤੇ ਚਿਹਰਾ ਖਿੜਿਆ ਰਹਿੰਦਾ। ਮੇਰਾ ਦਰਦ ਬਿਲਕੁਲ ਹੀ ਗਾਇਬ ਹੈ ਹੁਣ ਤਾਂ ਮੈਨੂੰ ਇਹ ਵੀ ਯਾਦ ਨਹੀਂ ਕਿ ਕਦੇ ਮੇਰੇ ਦਰਦ ਵੀ ਹੁੰਦਾ ਸੀ। ਪਿਛਲੀਆਂ ਗੱਲਾਂ ਯਾਦ ਕਰਕੇ ਹਾਸਾ ਆਉਂਦਾ ਹੈ ਕਿ ਇਹ ਪਾਖੰਡੀ ਸਿਰਫ ਆਪਣਾ ਉਲੂ ਸਿੱਧਾ ਰੱਖਦੇ ਹਨ ਤੇ ਸਾਡੇ ਵਰਗੇ ਮਜ਼ਬੂਰੀ ਵੱਸ ਪਏ ਮਿਹਨਤਕਸ਼ਾ ਨੂੰ ਲੁੱਟਦੇ ਹਨ।

ਅੰਤ ਵਿਚ ਮੈ ਤਰਕਸ਼ੀਲ ਸੁਸਾਇਟੀ ਬਰਗਾੜੀ ਸਾਰੀ ਟੀਮ ਤੇ ਖਾਸ ਕਰ ਚੰਨਣ ਵਾਂਦਰ ਤੇ ਡਾ. ਹਰੀਸ਼ ਅਰੋੜਾ ਦਾ ਧੰਨਵਾਦ ਕਰਦੀ ਹਾਂ ਜਿਨ੍ਹਾਂ ਮੇਰੀ ਹਨੇਰੀ ਜ਼ਿੰਦਗੀ ਨੂੰ ਆਪਣੀ ਮਿਹਨਤ ਨਾਲ ਰੋਸ਼ਨ ਕੀਤਾ ਤੇ ਜਿਉਣ ਦਾ ਤਰੀਕਾ ਸਿਖਾਇਆ।

ਮੈਂ ਆਪਣੀਆਂ ਸਾਰੀਆਂ ਭੈਣਾਂ ਨੂੰ ਅਪੀਲ ਕਰਦੀ ਹਾਂ ਵਹਿਮਾਂ ਭਰਮਾਂ ਵਿਚ ਨਾ ਪਉ। ਆਪਣੀਆਂ ਮੁਸ਼ਕਲਾਂ ਵਿਗਿਆਨਕ ਢੰਗ ਨਾਲ ਹੱਲ ਕਰੋ। ਇਹ ਲੁੱਟ ਪਾਖੰਡੀ ਬਾਬੇ ਆਪਦੀਆਂ ਮੁਸ਼ਕਲਾਂ ਹੱਲ ਨਹੀਂ ਕਰ ਸਕਦੇ ਸਗੋਂ ਇਹਨਾਂ ਵਿਚ ਵਾਧਾ ਕਰਦੇ ਹਨ।

ਇਹਨਾਂ ਦਾ ਤੋਰੀ ਫੁਲਕਾ ਵਹਿਮ ਭਰਮਾਂ ਆਸਰੇ ਹੀ ਚੱਲਦਾ ਹੈ।

ਅੰਤ ਵਿਚ ਚਿੱਠੀ ਬੰਦ ਕਰਦੀ ਹਾਂ।

ਸ਼ੁਭ ਕਾਮਨਾਵਾਂ ਦਿੰਦੀ ਹਾਂ ਤਰਕਸ਼ੀਲ ਅਦਾਰਾ ਭੁੱਲੇ ਭਟਕੇ ਨੂੰ ਰੋਸ਼ਨੀ ਵਾਲਾ ਰਾਹ ਦੱਸਦਾ ਰਹੇ।

ਤੁਹਾਡੀ ਛੋਟੀ ਭੈਣ

ਦਲਜੀਤ ਕੌਰ ਗਿੱਲ

*ਕਹਾਣੀ :*

## ਬਾਬੇ ਦਾ ਤਵੀਤ

*ਭੁਪਿੰਦਰ ਅਮਰੀਕ ਸਿੰਘ*

ਵੀਰਵਾਰ ਦਾ ਦਿਨ ਸੀ। ਨਾਸ਼ਤੇ ਵਗੈਰਾ ਤੋ ਵਿਹਲੇ ਹੋ ਕੇ ਅਸੀਂ ਬੈਠੇ ਹੀ ਸਾਂ ਕਿ ਮੈ ਆਪਣੇ ਪਤੀ ਨੂੰ ਪਰਸ ਚੋਂ ਕੁਝ ਕੱਢ ਕੇ ਲਿਆਉਣ ਲਈ ਕਿਹਾ, "ਉਹ ਗਲਤੀ ਨਾਲ ਮੇਰਾ ਪੁਰਾਣਾ ਪਰਸ ਖੋਲ ਕੇ ਬੈਠ ਗਏ, ਮੈ ਕਿਸੇ ਕੰਮ 'ਚ ਰੁਝ ਗਈ। ਕੁਝ ਚਿਰ ਬਾਦ ਉਨ੍ਹਾਂ ਮੈਨੂੰ ਅਵਾਜ਼ ਮਾਰੀ ਤੇ ਇੱਕ ਤਵੀਤ ਵਿਖਾਇਆ ਜੋ ਕਿ ਮੇਰੇ ਪਰਸ ਚੋਂ ਨਿਕਲਿਆ ਸੀ। ਉਨ੍ਹਾਂ ਨੇ ਮੈਨੂੰ ਉਸ ਤਵੀਤ ਬਾਰੇ ਪੁੱਛਿਆ। ਤਵੀਤ ਦੇਖਦਿਆਂ ਹੀ ਮੈਨੂੰ ਉਹ ਦਿਨ ਯਾਦ ਆ ਗਿਆ.......

ਮੈ ਪੇਕੇ ਗਈ ਹੋਈ ਸੀ। ਅਸੀਂ ਘਰ ਦੇ ਸਭ ਜੀਅ ਬਿਜਲੀ ਜਾਣ ਕਾਰਨ ਬਾਹਰ ਗੇਟ ਕੋਲ ਮੰਜਾ ਡਾਹ ਕੇ ਬੈਠੇ ਹੋਏ ਸਾਂ ਕਿ ਇੱਕ ਉਪਰਾ ਜਿਹਾ ਬੰਦਾ ਕੁੜਤਾ ਤੇ ਲਾਕਦੀ ਪਾਈ, ਸਾਡੇ ਪਾਸ ਆ ਕੇ ਖਲੋ ਗਿਆ, ਮੈ ਸਮਝਿਆ ਕਿ ਸ਼ਾਇਦ ਕੋਈ ਮੰਗਣਵਾਲਾ ਹੈ। ਪਰ ਉਹ ਆਪਣੇ ਝੋਲੇ ਚੋ ਇਕ ਕਾਗਜ਼ ਜਿਹਾ ਕੱਢ ਕੇ ਵਿਖਾਉਣ ਲੱਗਾ। ਮੈ ਉਸ ਕਾਗਜ਼ ਨੂੰ ਫੜ ਕੇ ਵੇਖਿਆ ਉਹ ਕੋਈ ਫਾਰਮ ਜਿਹਾ ਸੀ। ਜਿਸ ਵਿਚ ਉਸ ਬਾਬਾ ਦਾ ਨਾਂ ਜਾਨਕੀ ਦਾਸ, ਉਸ ਦੀ ਉਮਰ 40-45 ਸਾਲ ਤੇ ਜੋਤਿਸ਼ ਦਾ ਮਾਹਿਰ ਸਿਧ ਕੀਤਾ ਗਿਆ ਸੀ। ਮੈ ਘਰਦਿਆਂ ਨੂੰ ਉਸ ਬਾਰੇ ਦਸ ਕੇ ਆਪ ਅੰਦਰ ਕਿਸੇ ਕੰਮ ਚਲੀ ਗਏ। ਜਦੋਂ ਮੈਂ ਬਾਹਰ ਆਈ ਤਾਂ ਦੇਖਿਆ ਕਿ ਮੇਰੀ ਭਾਬੀ ਆਪਣਾ ਹੱਥ ਬਾਬੇ ਨੂੰ ਵਿਖਾ ਰਹੀ ਹੈ। ਬਾਬਾ ਹੱਥ ਦੇਖ ਕੇ ਉਸ ਦੇ ਘਰ ਬਾਰੇ ਦਸ ਰਿਹਾ ਸੀ...

ਬਾਬਾ – ਤੇਰੇ ਪਤੀ ਦੋ ਭਰਾ ਹਨ।

ਭਾਬੀ – ਹਾਂ ਜੀ।



ਬਾਬਾ – ਤੇਰੀਆਂ ਪੰਜ ਨਿਨਾਣਾ ਹਨ।

ਭਾਬੀ – ਹਾਂ ਜੀ।

ਬਾਬਾ – ਤੇਰਾ ਇਕ ਬੇਟਾ ਹੈ।

ਭਾਬੀ – ਹਾਂ ਜੀ।

ਬਾਬਾ – ਤੇਰਾ ਪਤੀ ਕਈ ਵਾਰ ਕੰਮ ਤੇ ਜਾਂਦਾ ਹੀ ਨਹੀਂ ਭਾਵੇਂ ਕੋਈ ਗੱਲ ਸਮਝਾਏ।

ਭਾਬੀ – (ਹੈਰਾਨ ਹੋਕੇ) ਹਾਂ ਜੀ ਬਾਬਾ ਜੀ।

ਇਸ ਤਰ੍ਹਾਂ ਬਾਰੇ ਨੇ ਕਈ ਹੋਰ ਗਲਾਂ ਦਸੀਆਂ ਜੋ ਸੱਚ ਸਨ। ਸਭ ਬਾਬੇ ਦੀਆਂ ਗੱਲਾਂ 'ਚ ਰਮ ਗਏ। ਬਾਬੇ ਨੇਂ ਭਾਬੀ ਨੂੰ ਦੱਸਿਆ ਕਿ ਤੇਰੇ ਹੱਥ ਬੜੀ ਮਾਇਆ ਹੈ। ਪਰ ਕੁਝ ਸਮੇ ਬਾਦ ਮਿਲੇਗੀ। ਇਸ ਤਰ੍ਹਾਂ ਮੰਜੇ ਤੇ ਬੈਠੇ ਸਭ ਜੀਅ ਹੱਥ ਵਿਖਾਉਣ ਲਈ ਤਿਆਰ ਹੋ ਗਏ।

ਇਸ ਤੋ ਬਾਦ ਮੇਰੇ ਤਾਇਆ ਜੀ ਦੀ ਨੂੰਹ ਨੇ ਆਪਣਾ ਹੱਥ ਅੱਗੇ ਵਧਾ ਦਿੱਤਾ। ਬਾਬੇ ਹੱਥ ਦੇਖਿਆ ਤੇ ਦਸਿਆ ਕਿ ਉਸਦਾ ਪਤੀ ਦੋ ਭਰਾ ਤੇ ਦੋ ਭੈਣਾ ਹਨ। ਬਾਬਾ ਜਦ ਭੈਣਾਂ ਬਾਰੇ ਦੱਸਦਾ ਤਾਂ ਨੱਕ ਦੇ ਕੋਕੇ ਤੇ ਉਗਲ ਰਖ ਕੇ ਬ......ਹ.....ਨ ਕਹਿੰਦਾ। ਭਾਬੀ ਨੇ ਹਾਂ 'ਚ ਸਿਰ ਹਿਲਾ ਦਿੱਤਾ। ਬਾਬੇ ਨੇ ਦੱਸਿਆ ਕਿ ਹੁਣ ਉਸ ਦਾ ਪਤੀ ਇਕੱਲਾ ਹੀ ਹੈ ਦੋ ਭੈਣਾਂ ਤੇ ਇੱਕ ਭਰਾ ਨਹੀ ਰਹੇ।

ਭਾਬੀ – ਹਾਂ ਜੀ।

ਬਾਬਾ – ਤੇਰਾ ਸਹੁਰਾ ਵੀ ਨਹੀ ਹੈ।

ਭਾਬੀ – ਹਾਂ ਜੀ।

ਅਸਲ 'ਚ ਤਾਇਆ ਜੀ ਦਾ ਸਾਰਾ ਪਰਿਵਾਰ ਦਿਲੀ ੮੪ ਦੇ ਦੰਗਿਆਂ ਦੌਰਾਨ ਮਾਰਿਆ ਗਿਆ ਸੀ ਤੇ ਭਾਬੀ ਦਾ ਪਤੀ ਤੇ ਸੱਸ ਹੀ ਜਿੰਦਾ ਬਚੇ ਸਨ।

ਬਾਬੇ ਨੇ ਇਸ ਬਾਰੇ ਵੀ ਸਭ ਸੱਚ ਦੱਸ ਦਿੱਤਾ। ਬਾਬੇ ਨੇ ਕਿਹਾ ਕਿ 10-15 ਦਿਨਾਂ ਤਕ ਤੇਰੇ ਪਤੀ ਤੇ ਸੰਕਟ ਆਉਣ ਵਾਲਾ ਹੈ ਜਿਸ ਵਿਚ ਉਸ ਦੀ ਜਾਨ ਜਾ ਸਕਦੀ ਹੈ। ਭਾਬੀ ਸੁਣ ਕੇ ਘਬਰਾ ਗਈ, ਉਸ ਦੀ ਸੱਸ ਵੀ ਘਰ ਨਹੀ ਸੀ। ਬਾਬੇ ਕਿਹਾ ਕਿ ਇਕ ਸੌ ਰੁਪਇਆ ਲਗੇਗਾ, ਉਪਾਅ ਕਰਾਉਣਾ ਪਵੇਗਾ। ਇਸ ਤਰ੍ਹਾਂ ਉਸ ਨੇ ਸਭ ਨੂੰ ਆਪਣੀਆਂ ਗੱਲਾਂ 'ਚ ਫਸਾ ਲਿਆ।

ਮੈ ਪਹਿਲਾਂ ਤਾਂ ਬਾਬੇ ਦੀਆਂ ਗਲਾ ਸੁਣ ਕੇ ਮਨ ਹੀ ਮਨ ਹਸਦੀ ਰਹੀ। ਬਾਦ 'ਚ ਮੈ ਵੀ ਆਪਣਾ ਹੱਥ ਬਾਬੇ ਵੱਲ ਵਧਾਇਆ ਤੇ ਪੁੱਛਿਆ ਕਿ ਬਾਬਾ ਦੱਸ ਕਿ ਮੈ ਕਿਨ੍ਹਾਂ ਕੁ ਪੜੀ ਹਾਂ। ਮੈ ਇਸ ਢੰਗ ਨਾਲ ਗਲ ਕੀਤੀ ਜਿਸ ਤਰ੍ਹਾਂ ਕੋਈ ਗਵਾਰ ਕਰਦਾ ਹੈ। ਮੈ ਸੋਚਿਆ ਕਿ ਸ਼ਾਇਦ ਬਾਬਾ ਮੇਰੀਆਂ ਗੱਲਾਂ–ਬਾਤਾਂ ਤੋ ਅੰਦਾਜ਼ਾ ਲਾ ਕੇ ਦਸੇਗਾ ਕਿ ਤੂੰ ਦਸ ਪਾਸ ਹੈ।

ਪਰ ਮੈ ਬੜੀ ਹੈਰਾਨ ਹੋਈ ਬਾਬੇ ਦਸਿਆ ਕਿ ਤੂੰ ਬਹੁਤ ਪੜੀ ਹੈ ਤੇ ਹਾਲੇ ਤਕ ਪੜ ਰਹੀ ਹੈ। (ਅਸਲ 'ਚ ਮੈ M.Phil ਕਰ ਰਹੀ ਸਾਂ।)

ਮੈ ਕਿਹਾ – ਹਾਂ ਜੀ।

ਬਾਬਾ ਮੈਨੂੰ ਹੋਰ ਤਰ੍ਹਾਂ ਹਸਦੀ ਨੂੰ ਵੇਖ ਕੇ ਬੋਲਿਆ ਤੂੰ ਬਾਬੇ ਦੀਆਂ ਗੱਲਾਂ ਦਾ ਮਜ਼ਾਕ ਉਡਾਉਂਦੀ ਹੈ, ਤੂੰ ਬਹੁਤ ਦੁਖੀ ਹੋਣਾ ਹੈ। ਲੋਹੜੀ ਵਾਲੇ ਦਿਨ ਜਾਂ ਤੇਰਾ ਪਤੀ ਨਹੀ ਜਾਂ ਬੇਟਾ ਨਹੀਂ।

ਇਹ ਸੁਣਦਿਆਂ ਹੀ ਮੈਨੂੰ ਆਪਣੇ ਆਪ ਤੇ ਪਛਤਾਵਾ ਹੋਣ ਲਗਾ ਕਿ ਮੈ ਬਾਬੇ ਦਾ ਮਜਾਕ ਕਿਉ ਉਡਾਇਆ ਹੈ। ਮੈ ਬਾਬੇ ਦੀ ਗੱਲ ਸੁਣ ਕੇ ਘਬਰਾ ਗਈ ਕਿਉਕਿ ਕੋਈ ਵੀ ਔਰਤ ਆਪਣੇ ਪਤੀ ਤੇ ਬੱਚੇ ਬਾਰੇ ਅਜਿਹਾ ਨਹੀ ਸੁਣ ਸਕਦੀ। ਮੈ ਬਾਬੇ ਕੋ ਮੁਆਫੀ ਮੰਗਣ ਲੱਗੀ।

'ਬਾਬਾ ਮਾਫ ਕਰੋ ਤੇ ਜਾਓ'

ਬਾਬਾ – ਮੈ ਪਿਛਲੇ ਮਹੀਨੇ ਤੁਆਡੇ ਪਿਛਲੇ ਮੁਹਲੇ 'ਚ ਆਇਆ ਸਾਂ। ਇਕ ਘਰ ਵਾਲਿਆਂ ਨੇ ਮੈਨੂੰ ਮਾਰ ਕੁਟ ਕੇ ਭਜਾ ਦਿੱਤਾ ਕਿਉਕਿ ਮੈ ਉਨ੍ਹਾਂ ਦੇ ਮੁੰਡੇ ਬਾਰੇ ਕਿਹਾ ਸੀ ਕਿ ਇਸ ਦੀ ਉਮਰ ਪੂਰੀ ਹੋ ਗਈ ਹੈ। ਕੁਝ ਸਮੇ ਬਾਦ ਹੀ ਮੁੰਡਾ ਮਰ ਗਿਆ ਸੀ। ਮੇਰਾ ਜੋਤਿਸ਼ ਝੂਠ ਨਹੀ ਬੋਲਦਾ।

ਮੈ ਕਿਹਾ – ਬਾਬਾ ਆਟਾ ਲਉ ਤੇ ਚਲਦੇ ਬਣੋ।

ਪਰ ਬਾਬਾ ਸੀ ਕਿ ਪਿਛਾ ਹੀ ਨਹੀ ਸੀ ਛਡ ਰਿਹਾ ਕਹਿਣ ਲਗਾ ਉਪਾਅ ਕਰਾ ਲੈ ਸੁਖੀ ਰਹੇਗੀ, ਤੇਰੇ ਪਤੀ ਤੇ ਬੱਚੇ ਨੂੰ ਕੁਝ ਵੀ ਨਹੀ ਹੋਵੇਗਾ। ਮੇਰੀ ਛੋਟੀ ਭੈਣ ਕਹਿਣ ਲੱਗੀ ਦੀਦੀ ਜਿਥੇ ਇੰਨੇ ਲੱਗਦੇ ਹਨ, ਕੁਝ ਹੋਰ ਸਹੀ। ਮੈ ਉਪਾਅ ਕਰਾਉਣ ਲਈ ਤਿਆਰ ਹੋ ਗਈ।

ਬਾਬਾ – ਕੁਝ ਸਮਾਂ ਪਹਿਲਾਂ ਤੂੰ ਮੌਤ ਦੇ ਮੂੰਹ 'ਚੋ ਬਚ ਕੇ ਆਈ ਹੈ ਗਫਾ ਨੋਟਾਂ ਦਾ ਲੱਗਿਆ ਹੈ।

ਮੈ ਕਿਹਾ – ਹਾਂ ਜੀ।

ਅਸਲ 'ਚ ਮੈ ਪਿਛਲੇ ਹਫਤੇ ਚਾਰ–ਪੰਜ ਦਿਨ ਹਸਪਤਾਲ ਦਾਖਲ ਰਹੀ ਸਾਂ। ਮੈਨੂੰ ਪਹਿਲਾਂ ਟਾਈ–ਫਾਇਡ ਤੇ ਫਿਰ ਪੀਲੀਆ ਹੋ ਗਿਆ ਸੀ। ਮੈ ਬਾਬੇ ਤੋ ਪੁੱਛਿਆ ਕਿ ਉਪਾਅ ਲਈ ਕੀ ਕਰਨਾ ਪਵੇਗਾ। ਬਾਬੇ ਕਿਹਾ ਕਿ ਪੰਜਾਹ–ਸੱਠ ਰੋਪਏ ਲਗਣਗੇ। ਮੈ ਦੇਣ ਨੂੰ ਤਿਆਰ ਹੋ ਗਈ। ਬਾਬੇ ਆਪਣਾ ਕਾਰਜ ਸ਼ੁਰੂ ਕੀਤਾ।

ਬਾਬੇ ਕਿਹਾ ਕਿ ਮਾਇਆ ਜਿਨ੍ਹੀ ਦਸੀ ਹੈ ਲਿਆ ਕੇ ਬੰਦ ਮੁਠ ਵਿਚ ਮੇਰੇ ਝੋਲੇ 'ਚ ਪਾ ਦੇ। ਮੈ ਅਜਿਹਾ ਹੀ ਕੀਤਾ। ਬਾਬੇ ਹੌਲੀ ਜਿਹੀ ਪੁਛਿਆ ਕਿਨ੍ਹੇ ਪਾਏ। ਮੈ ਕਿਹਾ ਪੰਜਾਹ ਰੁਪਏ। ਬਾਬੇ ਕਿਹਾ ਕਿ ਦਸ ਹੋਰ ਲਿਆ ਕੇ ਪਾ, ਮੈ ਸੱਠ ਕਿਹਾ ਸੀ। ਮੈ ਅਜਿਹਾ ਹੀ ਕੀਤਾ। ਫਿਰ ਬਾਬੇ ਨੇ ਪੰਜ ਦਾਨੇ ਕਣਕ ਦੇ ਮੰਗਵਾਏ। ਉਸਨੇ ਮੇਰੇ ਹੱਥ ਤੇ ਇਹ ਰੱਖ ਕੇ ਕਿਹਾ ਕਿ ਇਕ ਦਾਨਾ ਖਾ ਲੈ। ਮੈ ਖਾ ਲਿਆ। ਫਿਰ ਬਾਬੇ ਕਿਹਾ ਕਿ ਕਿੰਨੇ ਦਾਨੇ ਹਨ। ਮੈ ਕਿਹਾ ਚਾਰ। ਫਿਰ ਬਾਬੇ ਨੇ ਮੇਰੀ ਮੁੱਠ ਬੰਦ ਕਰਵਾ ਦਿੱਤੀ ਤੇ ਆਪਣੇ ਮਗਰ ਬੋਲਣ ਲਈ ਕਿਹਾ.....

"ਜੇਕਰ ਮੈਨੂੰ ਕੋਈ ਉਪਰੀ ਕਸਰ ਹੈ ਤਾਂ ਦਾਨੇ ਪੰਜ ਹੋ ਜਾਨ, ਨਹੀ ਤਾਂ ਚਾਰ ਹੀ ਰਹਿਣ।"

ਮੈ ਮੁੱਠ ਖੋਲ ਕੇ ਵੇਖਿਆ, ਦਾਨੇ ਪੰਜ ਸਨ, ਮੈ ਬੜੀ ਹੈਰਾਨ ਹੋਈ। ਮੇਰੀ ਮਾਸੀ ਨੇ ਪੁਛਿਆ ਕਿ ਬਾਬਾ ਕਿਸ ਨੇ ਸਾਡੀ ਕੁੜੀ ਨੂੰ ਕੁਝ ਕੀਤਾ ਹੈ ਇਸ ਬਾਰੇ ਵੀ ਦਸੋ। ਬਾਬੇ ਦਸਿਆ ਕਿ ਉਹ ਇਸਦਾ ਸਹੁਰਿਆਂ ਵਿਚੋ ਹੀ ਹੈ ਉਸਦੇ ਦੋ ਲੜਕੇ ਹਨ। ਮੈ ਸੋਚਣ ਲਗੀ ਕਿ ਕੌਣ ਹੋਣਾ ਹੈ।

ਇਸ ਤੋ ਬਾਦ ਬਾਬੇ ਇਕ ਹੋਰ ਚਮਤਕਾਰ ਵਿਖਾਇਆ ਉਸਨੇ ਇੱਕ ਧਾਗਾ ਮੰਗਵਾਇਆ ਤੇ ਮੈਨੂੰ ਖੜਾ ਕਰ ਕੇ ਕਿਹਾ ਕਿ ਇਸ ਨੂੰ ਆਪਣੇ ਤੋਂ ਗਿਠ ਵੱਧ ਲੰਮਾ ਤੋੜ ਦੇ। ਮੈ ਅਜਿਹਾ ਹੀ ਕੀਤਾ। ਫਿਰ ਬਾਬੇ ਨੇ ਉਸ ਨੂੰ ਮਰੁੰਡ ਕੇ ਮੇਰੇ ਹੱਥ 'ਚ ਫੜਾ ਦਿੰਤਾ ਤੇ ਮੁੱਠ ਬੰਦ ਕਰਵਾ ਕੇ ਪਹਿਲਾਂ ਵਾਂਗ ਪਿਛੇ ਬੁਲਵਾਇਆ। ਮੈ ਦੇਖਿਆ ਕਿ ਜਿਹੜਾ ਧਾਗਾ ਮੈ ਆਪਣੇ ਤੋ ਗਿਠ ਵਧ ਤੋੜਿਆ ਸੀ ਉਹ ਮਸੀ ਮੇਰੀਆਂ ਲੱਤਾਂ ਤੱਕ ਹੀ ਅਪੜਦਾ ਸੀ। ਅਸੀ ਸਾਰੇ ਹੈਰਾਨ ਹੋ ਗਏ। ਇਸ ਤੋ ਬਾਦ ਬਾਬੇ ਨੂੰ ਮੈਨੂੰ ਇਕ ਤਵੀਤ ਬਨੇ ਕੇ ਦਿਤਾ ਜੋ ਕਿ ਮੇਰੀ ਹਰ ਥਾਂ ਰਖਿਆ ਕਰੇਗਾ।

ਮੈ ਸਮਝਿਆ ਕਿ ਬਾਬੇ ਦਾ ਕੰਮ ਪੂਰਾ ਹੋ ਗਿਆ ਪਰ ਨਹੀ। ਬਾਬੇ ਕਿਹਾ ਕਿ ਇਕ ਸੋ ਰੁਪਇਆ ਹੋ ਲੈ ਕੇ ਆ। ਮੈਨੂੰ ਥੋੜਾ ਗੁੱਸੇ 'ਚ ਦੇਖ ਕੇ ਬਾਬੇ ਕਿਹਾ ਕਿ ਇਸ ਨੂੰ ਅਸਾਂ ਨਹੀ ਰੱਖਣ ਤੇ ਨਾ ਹੀ ਤੁਸੀ। ਜੋ ਹਨੂੰਮਾਨ-ਜੀ ਕਹਿਣਗੇ ਇਸ ਦਾ ਉਹੀ ਕਰਾਂਗੇ। ਫਿਰ ਬਾਬੇ ਅਖਾਂ ਬੰਦ ਕਰ ਲਈਆਂ। ਕੁਝ ਦੇਰ ਬਆਦ ਅਖਾਂ ਖੋਲ ਕੇ ਬਾਬਾ ਬੋਲਿਆ – ਹਨੂੰਮਾਨ ਦਾ ਹੁਕਮ ਹੋਇਆ ਕਿ ਪੰਜਾਹ ਰੁਪਏ ਦੇ ਨਾਰੀਅਲ ਤੇ ਪੰਜਾਹ ਰੁਪਏ ਦਾ ਦੇਸੀ ਘਿਓ ਲਿਆਉਣਾ ਹੈ ਤੇ ਰਾਤੀ ਬਾਰਾਂ ਵਜੇ ਸ਼ਮਸ਼ਾਨ 'ਚ ਜਾ ਕੇ ਜਲਾ ਕੇ ਆਉਣਾ।

ਸ਼ਮਸ਼ਾਨ ਦਾ ਨਾਂ ਸੁਣਦਿਆਂ ਹੀ ਅਸੀ ਘਬਰਾ ਗਏ। ਮੱਮੀ ਕਹਿਣ ਲੱਗੇ ਕਿ ਬਾਬਾ ਨਾਂ ਤਾਂ ਅਸੀ ਅਜਿਹਾ ਕੰਮ ਕਦੀ ਕੀਤਾ ਹੈ ਤੇ ਨਾਂ ਹੀ ਕਰਨਾ ਹੈ। ਦਫਾ ਹੋ ਜਾ ਤੇ ਇਹ ਵੀ ਲੈ ਜਾ, ਆਪੇ ਹੀ ਕਰ ਦੇਵੀ ਬਾਬੇ ਨੇ ਪੈਸੇ ਝੋਲੇ 'ਚ ਪਾਉਣ ਲਈ ਕਿਹਾ। ਮੈ ਅਜਿਹਾ ਹੀ ਕੀਤਾ। ਮੈ ਉਹ ਤਵੀਤ ਆਪਣੇ ਪਰਸ 'ਚ ਪਾ ਲਿਆ, ਅੰਦਰਲੀ ਜੇਬ 'ਚ। ਬਾਬਾ ਕਹਿਣ ਲਗਾ ਕਿ ਇਹ ਤਵੀਤ ਤੇਰੇ ਕਈ ਕੰਮ ਸਵਾਰੇਗਾ।

ਇਹ ਮੇਰੇ ਪਰਸ ਵਿਚ ਹੀ ਪਿਆ ਰਿਹਾ, ਮੈ ਤਕਰੀਬਨ ਇਸ ਬਾਰੇ ਭੁਲ ਚੁਕੀ ਸਾਂ, ਪਰ ਅੱਜ ਇਸ ਨੇ ਉਸ ਦਿਨ ਦਾ ਸਾਰਾ ਕਿੱਸਾ ਯਾਦ ਕਰਾ ਦਿਤਾ। ਅਜਿਹਾ ਕੁਝ ਵੀ ਨਹੀ ਵਾਪਰਿਆ, ਜਿਸ ਦਾ ਡਰ ਬਾਬੇ ਪਾਇਆ ਸੀ। ਮੇਰੇ ਪਤੀ ਤਰਕਸ਼ੀਲ ਸੁਸਾਇਟੀ ਨਾਲ ਲਿੰਕ ਰੱਖਦੇ ਹਨ, ਉਨ੍ਹਾਂ ਨੇ ਮੈਨੂੰ ਕਣਕ ਦੇ ਦਾਣਿਆਂ ਤੇ ਧਾਗੇ ਵਾਲੇ ਕਿੱਸੇ ਬਾਰੇ ਪ੍ਰੈਕਟੀਕਲੀ ਕਰ ਕੇ ਵਿਖਾਇਆ, ਹੋਰ ਵੀ ਕਈ ਟ੍ਰਿਕਸ ਵਿਖਾਏ। ਜਿਨ੍ਹਾ 'ਚ ਕਝ ਵੀ ਨਹੀ ਸੀ, ਕੇਵਲ ਹਥ ਦੀ ਸਫਾਈ ਹੀ ਸੀ। ਮੈ ਉਨ੍ਹਾਂ ਦੇ ਵਿਚਾਰਾਂ ਤੋ ਕਾਫੀ ਪ੍ਰਭਾਵਿਤ ਹੋਈ ਹਾਂ, ਮੈ ਹੁਣ ਇੰਨ੍ਹਾਂ 'ਚ ਬਿਲਕੁਲ ਵਿਸ਼ਵਾਸ ਨਹੀ ਕਰਦੀ। ਸੋ ਅਗਰ ਅਸੀ ਅਜਿਹੇ ਲੋਕਾਂ ਨੂੰ ਸ਼ਹਿ ਦੇਈਏ ਜੋ ਸਾਡੇ ਪੜੇ ਲਿਖੇ ਸਮਾਜ ਨੂੰ ਵੀ ਬੇਵਕੂਫ ਬਣਾ ਦੇ ਚਲਦੇ ਬਣਦੇ ਹਨ ਤਾਂ ਅਜਿਹੇ ਲੋਕ ਹੀ ਬਾਦ 'ਚ 'ਚੰਦਰਾਸੁਆਮੀ' ਵਰਗੇ ਤਾਂਤਰਿਕ ਬਣ ਕੇ ਦੇਸ਼ ਤੇ ਸਮਾਜ ਨੂੰ ਪਤਨ ਵਲ ਲਿਆਉਣ ਕੀ ਕੋਸ਼ਿਸ਼ ਕਰਦੇ ਹਨ ਤੇ ਦੇਸ਼ ਦੀ ਉਨਤੀ ਦੇ ਰਾਹ 'ਚ ਅੜਿਕਾ ਬਣਦੇ ਹਨ।

ਮੈ ਸੋਚਦੀ ਹਾਂ ਕਿ ਜੇਕਰ ਉਹ ਬਾਬਾ ਵਾਕਈ ਹੀ ਚਮਤਕਾਰੀ ਸੀ ਤਾਂ ਉਸਨੇ ਇੰਨ੍ਹਾਂ ਦੁਆਰਾ ਆਪਣਾ ਆਪ ਕਿਉ ਨਾ ਸੁਧਾਰ ਲਿਆ, ਆਪ ਕਿਉ ਮੰਗ-ਤੰਗ ਗੁਜਾਰਾ ਕਰ ਰਿਹਾ ਸੀ। ਆਪਣੀ ਉਸ ਦਿਨ ਦੀ ਬੇਵਕੂਫੀ ਨੇ ਮੈਨੂੰ ਸਬਕ ਸਿਖਾ ਦਿੱਤਾ ਤੇ ਮੈ ਅਜਿਹੇ ਬਾਬਿਆਂ ਨੂੰ ਨੇੜੇ ਫੜਕਣ ਵੀ ਨਹੀ ਦਿੰਦੀ।

ਮੈ ਇਸ ਤਵੀਤ ਨੂੰ ਆਪਣੇ ਹਥੀ ਕੂੜੇਦਾਨ 'ਚ ਸੁਟ ਕੇ ਆਈ।

## ਚੱਕਰਵਿਊ

*ਚਮਕੌਰ ਆਜ਼ਾਦ,*
*ਕੋਟਕਪੂਰਾ।*

ਅੱਖਾਂ ਦੇ ਹੁੰਦਿਆਂ ਸੁੰਦਿਆਂ ਅੰਨ੍ਹੇ ਕਿਉਂ?
ਮੂੰਹ ਵਿਚ ਜ਼ੁਬਾਨ, ਫਿਰ ਗੂੰਗੇ ਕਿਉਂ?
ਸੁਣ ਸਕਦੇ ਹੋ ਸਭ ਕੁਝ ਫਿਰ ਬੋਲੇ ਕਿਉਂ?
ਮੋੜ ਸਕਦੇ ਹੋ ਵਹਿਣ ਸਾਗਰਾਂ ਦੇ
ਫਿਰ ਕਹਾਉਂਦੇ ਪਾਗਲ ਕਿਉਂ?
ਘਿਰ ਗਏ ਹੋ ਇਸ 'ਕਿਉਂ' ਦੇ ਚੱਕਰਵਿਊ ਵਿੱਚ ਕਿਉਂ ?
ਇਸ ਲਈ ਕਿ,
ਤੁਹਾਡੀਆਂ ਅੱਖਾਂ ਵਿਚ ਅੰਧ ਵਿਸ਼ਵਾਸ ਦਾ
ਮੋਤੀਆ ਉਤਰ ਆਇਆ ਹੈ।
ਘਟੀਆ ਸਮਾਜੀ ਕਦਰਾਂ ਕੀਮਤਾਂ ਦਾ
ਵੱਜ ਚੁੱਕਾ ਹੈ ਤੁਹਾਡੇ ਹੋਠਾਂ ਤੇ ਤਾਲਾ।
ਅਖੌਤੀ ਸਾਧਾਂ ਪੀਰਾਂ ਦੇ ਚਿਮਟਿਆਂ ਦੇ ਸ਼ੋਰ ਨੇ
ਤੁਹਾਡੀ ਸੁਨਣ ਸ਼ਕਤੀ ਨਸ਼ਟ ਕਰ ਦਿੱਤੀ ਹੈ।
ਪਿਆ ਕੇ ਸਵਰਗਾਂ ਦੇ ਜਾਮ
ਪਾਗਲ ਕਰਾਰ ਦੇ ਦਿੱਤਾ ਹੈ ਲੀਡਰਾਂ ਨੇ।
ਤੇ ਸਭ ਨੇ ਰਲ ਕੇ ਬਣਾ ਦਿੱਤੀ ਹੈ।
ਤੁਹਾਡੀ ਜ਼ਿੰਦਗੀ ਅਪਾਹਜ।
ਇਸ 'ਕਿਉਂ' ਦੇ ਚੱਕਰਵਿਊ ਚੋਂ ਨਿਕਲਣ ਲਈ
ਬਣ ਜਾਵੋ ਵਿਗਿਆਨ ਦੇ ਧਾਰਨੀ
ਤਾਂ ਕਿ ਜੀ ਸਕੋ
ਸਾਲਮ ਦੀ ਸਾਲਮ ਜ਼ਿੰਦਗੀ।



# ਪੰਜਾਬੀ ਸਮਾਜ ਦਾ ਤਰਕਸ਼ੀਲਤਾ ਦੇ ਸੰਦਰਭ ਵਿੱਚ ਇੱਕ ਵਿਸ਼ਲੇਸ਼ਣ

*ਰਾਜਪਾਲ ਸਿੰਘ*

ਜੇ ਮੈਂ ਕਹਾਂ ਕਿ ਪੰਜਾਬ ਅਗਾਂਹਵਧੂ ਅਤੇ ਮੁਕਾਬਲਤਨ ਘੱਟ ਕੱਟੜ ਲੋਕਾਂ ਦੀ ਧਰਤੀ ਹੈ ਤਾਂ ਇਹ ਗੱਲ ਬਹੁਤਿਆਂ ਨੂੰ ਹਾਸੋਹੀਣੀ ਲੱਗੇਗੀ, ਖਾਸ ਕਰ ਉਸ ਵਿਅਕਤੀ ਨੂੰ ਜੋ ਪੰਜਾਬ ਨੂੰ ਨੇੜਿਓਂ ਨਹੀ ਜਾਣਦਾ।ਇਸ ਦੀ ਬਜਾਏ ਉਹ ਦੇਖਦਾ ਹੈ ਕਿ ਇਥੋਂ ਦੇ ਬਹੁਤੇ ਆਦਮੀਆਂ ਨੇ ਦਾੜ੍ਹੀਆਂ ਰੱਖੀਆਂ ਹੋਈਆਂ ਹਨ ਅਤੇ ਪੱਗਾਂ ਹੇਠ ਪੂਰੀ ਲੰਬਾਈ ਦੇ ਵਾਲ ਸੰਭਾਲੇ ਹੋਏ ਹਨ, ਕਿ ਇਸੇ ਧਰਤੀ ਤੇ ਮੁਲਕ ਦੀ ਵੰਡ ਵੇਲੇ ਧਾਰਮਿਕ ਜਨੂੰਨੀਆਂ ਨੇ ਲੱਖਾਂ ਹੀ ਹਿੰਦੂ, ਸਿੱਖ ਅਤੇ ਮੁਸਲਮਾਨ ਵੱਢੇ ਸਨ, ਕਿ ਅਜੇ ਪਿਛਲੇ ਦਹਾਕੇ ਵਿੱਚ ਹੀ ਤਾਂ ਇਥੇ ਧਰਮ-ਅਧਾਰਿਤ ਦਹਿਸ਼ਤਵਾਦ ਦਾ ਸਭ ਤੋਂ ਭੈੜਾ ਰੂਪ ਛਾਇਆ ਹੋਇਆ ਸੀ।ਉਹ ਦਲੀਲ ਦੇ ਸਕਦਾ ਹੈ ਕਿ ਕਿਥੇ ਹੈ ਤਰਕਸ਼ੀਲਤਾ।

ਇਸ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਉਪਰੋਕਤ ਦਲੀਲਾਂ ਤੱਥਾਂ ਤੇ ਆਧਾਰਿਤ ਹਨ।ਪਰ ਇਹ ਸਥਿਤੀ ਨੂੰ ਸੰਪੂਰਨ ਤੌਰ ਤੇ ਪੇਸ਼ ਨਹੀਂ ਕਰਦੀਆਂ। ਧਾਰਮਿਕ ਅਤੇ ਜਨੂੰਨੀ ਜਾਪ ਰਹੀ ਉਪਰੋਕਤ ਦਿੱਖ ਦੀ ਤਹਿ ਥੱਲੇ ਹੋਰ ਵੀ ਬਹੁਤ ਸਾਰੇ ਫੈਕਟਰ ਹਨ ਜਿਨ੍ਹਾਂ ਨੂੰ ਪੂਰੀ ਤਰ੍ਹਾਂ ਘੋਖਣਾ ਬਣਦਾ ਹੈ।

ਪਹਿਲੀ ਗੱਲ ਤਾਂ ਕਿ ਕਿਸੇ ਵੀ ਇੱਕ ਖਿੱਤੇ ਦੇ ਸਾਰੇ ਲੋਕ ਇਕਸਾਰ ਸਮੂਹ ਨਹੀਂ ਬਣਾਉਂਦੇ।ਲੋਕਾਂ ਦੇ ਕਈ ਵਰਗ ਹੁੰਦੇ ਹਨ ਜਿਹਨਾਂ ਦਾ ਜੀਵਨ ਢੰਗ ਵਖੋ-ਵਖਰਾ ਹੁੰਦਾ ਹੈ।ਇਸ ਲਈ ਪੰਜਾਬ ਦੇ ਜੀਵਨ ਨੂੰ ਸਮਝਣ ਲਈ ਸਾਨੂੰ ਪੰਜਾਬੀਆਂ ਦੇ ਸਾਂਝੇ ਗੁਣਾਂ ਦੇ ਨਾਲ-ਨਾਲ ਉਹਨਾਂ ਵਿਚਲੇ ਫਰਕਾਂ ਨੂੰ ਵੀ ਸਮਝਣਾ ਚਾਹੀਦਾ ਹੈ ਅਤੇ ਉਹ ਸਾਰੇ ਗਰੁੱਪ ਆਪਸ ਵਿਚ ਕਿਵੇਂ ਅੰਤਰਕ੍ਰਿਆ ਕਰਦੇ ਹਨ ਅਤੇ ਪੰਜਾਬ ਦੇ ਸਮੁੱਚੇ ਜੀਵਨ ਅਤੇ ਸਭਿਆਚਾਰ ਨੂੰ ਕਿਵੇਂ ਪ੍ਰਭਾਵਿਤ ਕਰਦੇ ਹਨ।

ਪੰਜਾਬ ਮੁੱਖ ਤੌਰ ਤੇ ਖੇਤੀਬਾੜੀ ਪ੍ਰਧਾਨ ਸਟੇਟ ਹੈ। ਖੇਤੀਬਾੜੀ ਇਸਦੀ ਆਰਥਿਕਤਾ ਦਾ ਮੁੱਖ ਅੰਗ ਹੈ। ਬਹੁਤੇ ਲੋਕ ਸਿੱਧੇ ਤੌਰ ਤੇ ਖੇਤੀ ਵਿਚ ਲੱਗੇ ਹੋਏ ਹਨ ਜਾਂ ਖੇਤੀ ਨਾਲ ਸਬੰਧਿਤ ਧੰਦਿਆਂ ਵਿਚ ਕੰਮ ਕਰਦੇ ਹਨ।ਜਾਗੀਰਦਾਰੀ ਪ੍ਰਬੰਧ ਖਤਮ ਹੋ ਚੁੱਕਿਆ ਹੈ ਅਤੇ ਹੁਣ ਮਾਲਕ ਕਿਸਾਨੀ ਖੇਤੀ ਤੇ ਭਾਰੂ ਹੈ ਜਿਸਦੀ ਮਾਲਕੀ ਵੱਖ-ਵੱਖ ਅਕਾਰਾਂ ਦੀ ਹੈ। ਖੇਤੀ ਦਾ ਮਸ਼ੀਨੀਕਰਨ ਹੋ ਚੁੱਕਿਆ ਹੈ ਚਾਹੇ ਮਸ਼ੀਨੀਕਰਨ ਦੀ ਤਕਨੀਕ ਦਾ ਲੈਵਲ ਪੱਛਮੀ ਦੇਸ਼ਾਂ ਜਿੰਨਾ ਉਚਾ ਨਹੀ ਹੈ।

ਆਮ ਤੌਰ ਤੇ ਕਿਸਾਨ ਧਾਰਮਿਕ ਤੌਰ ਤੇ ਕੱਟੜ ਨਹੀਂ ਹੁੰਦੇ।ਉਹਨਾਂ ਦੀਆਂ ਜੀਵਨ ਹਾਲਤਾਂ ਉਨਾਂ ਨੂੰ ਕਿਸੇ ਵਿਸ਼ੇਸ਼ ਧਰਮ ਦੀਆਂ ਧਾਰਮਿਕ ਕ੍ਰਿਆਵਾਂ ਨੂੰ ਕੱਟੜਤਾ ਨਾਲ ਪਾਲਣਾ ਕਰਨ ਦੀ ਆਗਿਆ ਨਹੀਂ ਦਿੰਦੀਆਂ।ਇਸ ਦੀ ਬਜਾਏ ਉਹ ਉਸ ਖਿੱਤੇ ਦੇ ਲੋਕ-ਧਰਮ ਦੀ ਵੱਧ ਪਾਲਣਾ ਕਰਦੇ ਹਨ। ਇਸ ਕਰਕੇ ਉਹ ਧਾਰਮਿਕ ਤੌਰ ਤੇ ਘੱਟ ਕੱਟੜ ਹੁੰਦੇ ਹਨ। ਪ੍ਰੰਤੂ ਦੂਸਰੇ ਪਾਸੇ ਉਹ ਵੱਖ-ਵੱਖ ਅੰਧਵਿਸ਼ਵਾਸਾਂ ਅਤੇ ਲੋਕ-ਭਰਮਾਂ ਦਾ ਵੱਧ ਸ਼ਿਕਾਰ ਹੁੰਦੇ ਹਨ।

ਪੰਜਾਬ ਦੀ ਕਿਸਾਨੀ ਵਿਚ ਵੀ ਉਪਰੋਕਤ ਸਾਰੇ ਲੱਛਣ ਮੌਜੂਦ ਹਨ ਪਰ ਅਸੀਂ ਜਾਣਦੇ ਹਾਂ ਕਿ ਪੈਦਾਵਾਰੀ ਸਾਧਨਾਂ ਦੀ ਤਬਦੀਲੀ ਦੇ ਨਾਲ ਲੋਕਾਂ ਦੀ ਚੇਤਨਾ ਵਿਚ ਵੀ ਤਬਦੀਲੀ ਆਉਂਦੀ ਹੈ। ਖੇਤੀਬਾੜੀ ਦਾ ਮਸ਼ੀਨੀਕਰਨ ਹੋਣ ਨਾਲ ਵਿਗਿਆਨਕ ਨਜ਼ਰੀਆ ਅਖਤਿਆਰ ਕਰ ਸਕਣ ਲਈ ਅਧਾਰ ਤਿਆਰ ਹੋਇਆ ਹੈ ਇਸਦੇ ਮੁਕਾਬਲੇ ਅੰਧਵਿਸ਼ਵਾਸੀ ਸੋਚ ਦਾ ਆਧਾਰ ਪਿਛਲੇ ਸਮੇਂ ਦੀ ਕੁਦਰਤ-ਅਧਾਰਿਤ ਖੇਤੀਬਾੜੀ ਵਿਚ ਪਿਆ ਸੀ। ਤਰਕਸ਼ੀਲਤਾ ਨੂੰ ਪੰਜਾਬ ਵਿਚ ਐਨਾ ਤਕੜਾ ਹੁੰਗਾਰਾ ਮਿਲਣ ਪਿੱਛੇ ਇਹ ਵੀ ਇੱਕ ਕਾਰਣ ਹੈ (ਭਾਵ ਖੇਤੀਬਾੜੀ ਦਾ ਮਸ਼ੀਨੀਕਰਨ ਹੋਣਾ)

ਇਕ ਹੋਰ ਮਹੱਤਵਪੂਰਨ ਜਮਾਤ ਭੂਮੀਹੀਣ ਖੇਤ ਮਜ਼ਦੂਰਾਂ ਦੀ ਹੈ ਜੋ ਜਾਤਪਾਤੀ ਤੌਰ ਤੇ ਬਹੁਤ ਨੀਵੀਆਂ ਸਮਝੀਆਂ ਜਾਂਦੀਆਂ ਜਾਤੀਆਂ ਨਾਲ ਸਬੰਧਿਤ ਹੈ। ਇਹ ਜਮਾਤ ਨਾ ਸਿਰਫ ਆਰਥਿਕ ਤੌਰ ਤੇ ਸਗੋਂ ਸਮਾਜਿਕ ਤੌਰ ਤੇ ਦਬਾਈ ਹੋਈ ਹੈ, ਚਾਹੇ ਜਾਤਪਾਤੀ ਪ੍ਰਬੰਧ ਪੰਜਾਬ ਵਿਚ ਬਾਕੀ ਭਾਰਤ ਦੇ ਮੁਕਾਬਲੇ ਬਹੁਤ ਘੱਟ ਹੈ। ਇਹ ਲੋਕ ਧਾਰਮਿਕ ਤਾਂ ਕਦੇ ਵੀ ਨਹੀ ਸਨ ਪਰ ਹੁਣ ਇਹਨਾਂ ਵਿਚ ਧਾਰਮਿਕ ਸਿਸਟਮ ਦੇ ਖਿਲਾਫ ਕਾਫੀ ਚੇਤਨਾ ਪੈਦਾ ਹੋਈ ਹੈ ਕਿਉਂਕਿ ਇਹ ਹਿੰਦੂ ਧਰਮ ਦੀ ਮਾਨਤਾ ਹੀ ਸੀ ਜੋ ਜਾਤਪਾਤੀ ਪ੍ਰਬੰਧ ਨੂੰ ਐਨਾ ਕਾਠਾ ਬਨਾਉਣ ਲਈ ਜਿੰਮੇਵਾਰ ਸੀ। (ਉਂਜ ਇਸ ਪ੍ਰਕਿਰਿਆ ਦੌਰਾਨ ਸਿੱਖ ਧਰਮ ਵੱਲ ਵੀ ਕੁਝ ਝੁਕਾਅ ਵਧਿਆ ਹੈ।) ਦੂਜੇ ਪਾਸੇ ਚਾਹੇ ਇਹਨਾਂ ਵਿਚ ਧਾਰਮਿਕਤਾ ਬਹੁਤ ਘੱਟ ਹੈ ਪਰ ਇਹਨਾਂ ਦੀਆਂ ਕਠਿਨ ਜੀਵਨ ਹਾਲਤਾਂ ਇਹਨਾਂ ਨੂੰ ਵੱਖ-ਵੱਖ ਤਰ੍ਹਾਂ ਤੇ ਅੰਧਵਿਸ਼ਵਾਸਾਂ ਦਾ ਸੌਖਾ ਸ਼ਿਕਾਰ ਬਣਾ ਦਿੰਦੀਆਂ ਹਨ।ਟੂਣੇ-ਟਾਮਣ ਉਹਨਾਂ ਦੀ ਰੋਜ਼ਾਨਾਂ ਜ਼ਿੰਦਗੀ ਦਾ ਹਿੱਸਾ ਬਣੇ ਹੋਏ ਹਨ। ਇਹਨਾਂ ਜਮਾਤਾਂ ਵਿੱਚ ਤਰਕਸ਼ੀਲਤਾ ਦਾ ਪਾਸਾਰ ਕਰਨਾ ਤਰਕਸ਼ੀਲ ਲਹਿਰ ਲਈ ਬਹੁਤ ਲੋੜੀਂਦਾ ਅਤੇ ਮਹਤੱਵਪੂਰਨ ਕਾਰਜ ਹੈ।

ਇਸਤੋਂ ਅਗਲੀ ਜਮਾਤ ਪੜ੍ਹੀ ਲਿਖੀ ਮਧ-ਸ਼੍ਰੇਣੀ ਹੈ ਜਿਸ ਵਿਚ ਅਧਿਆਪਕ, ਡਾਕਟਰ, ਵਕੀਲ, ਟੈਕਨੀਕਲ ਕਾਮੇ, ਹੁਨਰੀ ਅਤੇ ਹੋਰ ਸਿਖਿਅਤ ਕਾਮੇ ਆਦਿ ਆ ਜਾਂਦੇ ਹਨ। ਇਹਨਾਂ ਦੇ ਮੁਕਾਬਲਤਨ ਉਚੇਰੇ ਵਿਦਿਅਕ ਅਤੇ ਚੰਗੇਰੇ ਆਰਥਿਕ ਪੱਧਰ ਕਰਕੇ ਇਹ ਆਪਣੇ ਆਲੇ ਦੁਆਲੇ ਦੇ ਸੰਸਾਰ ਨੂੰ ਵਧੇਰੇ ਠੀਕ ਤਰ੍ਹਾਂ ਸਮਝਦੇ ਹਨ। ਤਰਕਸ਼ੀਲ ਲਹਿਰ ਜਾਂ ਅਜਿਹੀਆਂ ਹੋਰ ਅਗਾਂਹਵਧੂ ਲਹਿਰਾਂ ਦੀ ਜੋ ਵਿਅਕਤੀ ਅਗਵਾਈ ਕਰਦੇ ਹਨ ਉਹ ਮੁੱਖ ਤੌਰ ਤੇ ਇਸੇ ਜਮਾਤ ਨਾਲ ਸਬੰਧ ਰਖਦੇ ਹਨ। ਭਾਵੇਂ ਇਸ ਵਰਗ ਵਿਚੋਂ ਕੁਝ ਲੋਕ ਧਾਰਮਿਕ ਮੂਲਵਾਦ ਦੇ ਪ੍ਰਚਾਰਕ ਜਾਂ ਸਿਧਾਂਤਕਾਰ ਵੀ ਬਣ ਜਾਂਦੇ ਪ੍ਰੰਤੂ ਇਕ ਜਮਾਤ ਦੇ ਤੌਰ ਤੇ ਇਹ ਵਰਗ ਤਰਕਸ਼ੀਲਤਾ ਪ੍ਰਤੀ ਹਾਂ-ਪੱਖੀ ਦ੍ਰਿਸ਼ਟੀਕੋਣ ਰੱਖਦਾ ਹੈ।

ਤਰਕਸ਼ੀਲਤਾ ਦੇ ਦ੍ਰਿਸ਼ਟੀਕੋਣ ਤੋਂ ਸਭ ਤੋਂ ਮਾੜੀ ਜਮਾਤ ਸ਼ਹਿਰੀ ਬਿਜਨਿਸ ਜਮਾਤ ਹੈ ਜੋ ਮੁੱਖ ਤੌਰ ਤੇ ਵਪਾਰ ਕਰਦੀ ਹੈ,

ਇਸ ਵਿਚੋਂ ਕੇਵਲ ਥੋੜ੍ਹੇ ਜਿਹੇ ਲੋਕ ਹੀ production ਦੇ ਖੇਤਰ ਵਿਚ ਹਨ। ਪਹਿਲੀ ਗੱਲ ਤਾਂ ਬਿਜਨਿਸ ਨਾਲ ਰਿਸਕ ਜੁੜਿਆ ਹੁੰਦਾ ਹੈ ਜਦ ਕਿ ਤਨਖਾਹ ਦੀ ਇੱਕ ਸਥਿਰਤਾ ਹੁੰਦੀ ਹੈ। ਅਸਲ ਵਿਚ ਬਿਜਨਿਸ ਦਾ ਤਾਂ ਮੂਲ ਮੰਤਰ ਹੀ ਹੈ ਕਿ More the risk, more the profit. ਨਾ ਹੀ ਇਸ ਜਮਾਤ ਨੂੰ ਕੁਝ ਸਿਰਜਣ ਜਾਂ ਪੈਦਾ ਕਰਨ ਨਾਲ ਜੁੜੀ ਉਹ ਸੰਤੁਸ਼ਟਤਾ ਪ੍ਰਾਪਤ ਹੁੰਦੀ ਹੈ ਜੋ ਇੱਕ ਕਿਸਾਨ ਜਾਂ ਮਿਸਤਰੀ ਪ੍ਰਾਪਤ ਕਰਦਾ ਹੈ। ਸੋ ਬਿਜਨਿਸ ਨਾਲ ਜੁੜੇ ਉਤਰਾਅ-ਚੜ੍ਹਾਅ ਇਸ ਜਮਾਤ ਨੂੰ ਕਿਸਮਤਵਾਦੀ ਅਤੇ ਹੋਰ ਤਰ੍ਹਾਂ ਤਰ੍ਹਾਂ ਦੇ ਅੰਧਵਿਸ਼ਵਾਸਾਂ ਨੂੰ ਮੰਨਣ ਵਾਲੇ ਬਣਾ ਦਿੰਦੇ ਹਨ। ਇਸ ਤੋਂ ਇਲਾਵਾ ਬਿਜ਼ਨਿਸ ਨਾਲ ਮੁਕਾਬਲੇਬਾਜੀ ਜੁੜੀ ਹੁੰਦੀ ਹੈ ਜੋ ਉਹਨਾਂ ਨੂੰ ਆਪਣੇ ਨਾਲਦਿਆਂ ਨੂੰ ਮੁਕਾਬਲੇ ਵਿਚੋਂ ਬਾਹਰ ਕੱਢਣ ਲਈ ਹਰ ਜਾਇਜ਼, ਨਜਾਇਜ਼ ਤਰੀਕਾ ਵਰਤਣ ਲਈ ਧੂਹ ਪਾਉਂਦੀ ਹੈ। ਬਹੁਤ ਵਾਰ ਇਸ ਕੰਮ ਲਈ ਫਿਰਕਾਪ੍ਰਸਤੀ ਜਾਂ ਧਾਰਮਿਕ ਅਪੀਲਾਂ ਨੂੰ ਵਰਤਿਆ ਜਾਂਦਾ ਹੈ। ਇਹ ਵੀ ਇਕ ਕਾਰਨ ਹੈ ਕਿ ਧਾਰਮਿਕ ਮੂਲਵਾਦ ਦੀ ਚੜ੍ਹਤ ਵੇਲੇ ਪੰਜਾਬ ਦਾ ਸ਼ਹਿਰੀ ਵਪਾਰੀ ਵਰਗ ਫਿਰਕਾਪ੍ਰਸਤੀ ਵੱਲ ਵੱਧ ਝੁਕਾਅ ਰਖਦਾ ਸੀ। ਸੋ ਇਕ ਜਮਾਤ ਵਜੋਂ ਇਹ ਮੁਖ ਤੌਰ ਤੇ non-rationalist ਗਰੁੱਪ ਹੈ।

ਤਰਕਸ਼ੀਲਤਾ ਦੇ ਸੰਦਰਭ ਵਿਚ ਇਹ ਵੱਖ-ਵੱਖ ਜਮਾਤਾਂ ਦਾ ਇੱਕ ਆਮ ਵਿਸ਼ਲੇਸ਼ਣ ਹੈ। ਪਰ ਇਹ ਗੱਲ ਧਿਆਨ ਹੇਠ ਰਖਣੀ ਚਾਹੀਦੀ ਹੈ ਕਿ ਇਹ ਆਮ ਲੱਛਣ ਜਮਾਤ ਦੇ ਹਰ ਇੱਕ ਮੈਂਬਰ ਤੇ ਹੂ-ਬਹੂ ਲਾਗੂ ਨਹੀਂ ਹੁੰਦੇ। ਕਿਉਂਕਿ ਹਰ ਵਿਅਕਤੀ ਦੇ ਦੂਸਰੇ ਵਿਅਕਤੀਆਂ ਨਾਲੋਂ ਕੁਝ ਜਾਤੀ ਫਰਕ ਹੁੰਦੇ ਹਨ। ਕਿਸੇ ਵੀ ਵਿਅਕਤੀ ਦੀ ਮਾਨਸਿਕ ਅਤੇ ਵਿਚਾਰਧਾਰਕ ਬਣਤਰ ਬਨਾਉਣ ਵਿਚ ਕਈ ਫੈਕਟਰ ਕੰਮ ਕਰਦੇ ਹਨ- ਜਿਵੇਂ ਸਿੱਖਿਆ, ਮੀਡੀਆ, ਪ੍ਰਵਾਰਿਕ ਪਿਛੋਕੜ, ਦੋਸਤ ਮਿੱਤਰ, ਜੀਵਨ ਵਿਚ ਸਫਲਤਾ ਅਤੇ ਬਹੁਤ ਸਾਰੀਆਂ ਜਾਤੀ ਘਟਨਾਵਾਂ ਵਿਅਕਤੀ ਦਾ ਜੀਵਨ ਦ੍ਰਿਸ਼ਟੀਕੋਣ ਬਨਾਉਣ ਵਿਚ ਕੰਮ ਕਰਦੀਆਂ ਹਨ। ਇਸ ਲਈ ਬਿਜਨਿਸ ਜਮਾਤ ਨਾਲ ਸਬੰਧ ਰੱਖਣ ਵਾਲੇ ਕਈ ਵਿਅਕਤੀ ਪੱਕੇ ਤਰਕਸ਼ੀਲ ਹਨ ਅਤੇ ਬਹੁਤ ਸਾਰੇ ਪੜ੍ਹੇ ਲਿਖੇ, ਤਨਖਾਹਦਾਰ ਵਿਅਕਤੀ ਇਥੋਂ ਤੱਕ ਕਿ ਡਾਕਟਰ ਜਾਂ ਸਾਇੰਸ ਵਿਸ਼ਿਆਂ ਦੇ ਲੈਕਚਰਾਰ ਵੀ ਪੂਰੇ ਅੰਧਵਿਸ਼ਵਾਸੀ ਮਿਲ ਜਾਂਦੇ ਹਨ। ਪਰ ਫੇਰ ਵੀ ਵਿਅਕਤੀ ਦਾ ਆਰਥਿਕ ਵਰਗ ਜਿੰਦਗੀ ਦੀਆਂ ਕਾਫੀ ਹਾਲਤਾਂ ਦਾ ਨਿਰਧਾਰਨ ਕਰ ਦਿੰਦਾ ਹੈ - ਜਿਵੇਂ ਸਿੱਖਿਆ ਦਾ ਲੈਵਲ, ਉਸਦਾ ਕਿਸ ਤਰਾਂ ਦੇ ਮੀਡੀਏ ਨਾਲ ਵਾਹ ਪਵੇਗਾ, ਉਸਦੇ ਮਾਪਿਆਂ ਦਾ ਵਿਦਿਅਕ ਪੱਧਰ ਅਤੇ ਸੋਚ ਦਾ ਪੱਧਰ, ਉਸਦੇ ਦੋਸਤਾਂ ਮਿੱਤਰਾਂ ਦਾ ਦਾਇਰਾ, ਉਸਦੀ ਜੀਵਨ ਵਿਚ ਸਫਲਤਾ ਇਹ ਸਾਰਾ ਕੁਝ ਉਸਦੀ economic class ਨਾਲ ਸਬੰਧਿਤ ਹੁੰਦਾ ਹੈ। ਸੋ ਵਿਅਕਤੀਗਤ ਫਰਕਾਂ-ਸ਼ਰਕਾਂ ਨੂੰ ਗਿਣਦਿਆਂ ਹੋਇਆਂ ਵੀ ਇਹ ਆਸਾਨੀ ਨਾਲ ਕਿਹਾ ਜਾ ਸਕਦਾ ਹੈ ਕਿ ਪੰਜਾਬ ਦੇ ਵੱਖ-ਵੱਖ ਸਮਾਜਿਕ-ਆਰਥਿਕ ਗਰੁੱਪਾਂ ਦਾ ਉਪਰੋਕਤ ਵਿਸ਼ਲੇਸ਼ਣ ਬਹੁਗਿਣਤੀ ਤੇ ਲਾਗੂ ਹੁੰਦਾ ਹੈ।

ਧਰਮ ਇਕ ਹੋਰ ਮਹੱਤਵਪੂਰਨ ਪੱਖ ਹੈ ਜੋ ਕਿਸੇ ਖਿਤੇ ਦੇ ਲੋਕਾਂ ਦੀ ਸੋਚ ਨੂੰ ਪ੍ਰਭਾਵਿਤ ਕਰਦਾ ਹੈ। ਇਸ ਲਈ ਜਦ ਅਸੀ ਕਿਸੇ ਖਿੱਤੇ ਦੇ ਲੋਕਾਂ ਦੀ ਸੋਚ ਵਿਚਲੇ ਤਰਕਸ਼ੀਲ ਅਤੇ ਵਿਗਿਆਨਕ ਤੱਤ ਦਾ ਮੁਲਅੰਕਣ ਕਰਦੇ ਹਾਂ ਤਾਂ ਜ਼ਰੂਰੀ ਹੈ ਕਿ ਉਥੋਂ ਦੇ ਧਰਮਾਂ ਦੇ ਵਿਸ਼ੇਸ਼ ਲੱਛਣਾ ਅਤੇ ਉਹਨਾਂ ਦੀ ਲੋਕਾਂ ਉਪਰ ਜਕੜ ਨੂੰ ਵੀ ਜਾਣਿਆ ਜਾਵੇ। ਪੰਜਾਬ ਵਿਚ ਸਿੱਖ 63%, ਹਿੰਦੂ 34.5%, ਮੁਸਲਮਾਨ 1.2% ਅਤੇ ਈਸਾਈ 1.1% ਹਨ। ਇਹਨਾਂ ਧਰਮਾਂ ਤੋਂ ਇਲਾਵਾ ਇਥੇ ਕੁਝ ਫਿਰਕੇ ਜਿਵੇਂ ਰਾਧਾ ਸੁਆਮੀ, ਸੱਚਾ ਸੌਦਾ, ਨਿਰੰਕਾਰੀ ਆਦਿ ਹਨ ਜਿੰਨ੍ਹਾਂ ਨੂੰ ਕਾਫੀ ਲੋਕ ਮੰਨਦੇ ਹਨ। ਇਹਨਾਂ ਫਿਰਕਿਆਂ ਦੇ ਲੋਕਾਂ ਨੂੰ ਉਹਨਾਂ ਦੇ ਆਪਣੇ ਆਪਣੇ ਧਰਮਾਂ ਅਧੀਨ ਵੀ ਗਿਣਿਆ ਜਾਂਦਾ ਹੈ ਪਰ ਅਸਲ ਵਿਚ ਇਹ ਦੂਜੇ ਧਰਮਾਂ ਦੇ ਮੁਕਾਬਲੇ ਦੇ ਧਰਮ ਹੀ ਹਨ।

ਸਿੱਖ ਧਰਮ ਇਸ ਖਿਤੇ ਦਾ ਸਭ ਤੋਂ ਮਹੱਤਰਪੂਰਨ ਧਰਮ ਹੈ। ਇਸਦਾ ਪ੍ਰਭਾਵ ਕੇਵਲ ਸਿੱਖਾਂ ਤੱਕ ਹੀ ਸੀਮਿਤ ਨਹੀਂ ਹੈ ਸਗੋਂ ਇਸਨੇ ਸਮੁੱਚੇ ਪੰਜਾਬੀ ਲੋਕਾਂ ਦੀ ਮਾਨਸਿਕਤਾ ਉਤੇ ਗਿਣਨਯੋਗ ਅਸ਼ਰ ਪਾਇਆ ਹੈ। ਤਰਕਸ਼ੀਲ ਦ੍ਰਿਸ਼ਟੀਕੋਣ ਤੋਂ ਇਸਦਾ ਰੋਲ ਬਹੁਪੱਖੀ ਹੈ। ਇਸਦਾ ਮੁੱਢ 'ਭਗਤੀ ਲਹਿਰ' ਵਿਚ ਪਿਆ ਹੈ ਜਿਸਨੇ ਹਿੰਦੂ ਧਰਮ ਦੇ ਔਗੁਣਾਂ ਨੂੰ ਸੁਧਾਰਨ ਦੀ ਕੋਸ਼ਿਸ਼ ਕੀਤੀ। ਸੋ ਇਤਹਾਸਕ ਤੌਰ ਤੇ ਇਸਨੇ ਮਧ-ਯੁੱਗ ਵਿਚ ਪ੍ਰਚਲਿਤ ਬਹੁਤ ਸਾਰੇ ਅੰਧਵਿਸ਼ਵਾਸਾਂ, ਮਾਨਤਾਵਾਂ ਅਤੇ ਰਸਮਾਂ ਖਿਲਾਫ ਲੜਾਈ ਦਿੱਤੀ। ਪਰ ਸਮਾਂ ਬੀਤਣ ਨਾਲ ਇਸ ਦੀਆਂ ਆਪਣੀਆਂ ਰਸਮਾਂ ਅਤੇ ਅੰਧਵਿਸ਼ਵਾਸ ਸਥਾਪਿਤ ਹੋ ਗਏ। ਇਸੇ ਤਰ੍ਹਾਂ ਇਸਨੇ ਬ੍ਰਹਿਮੰਡ ਦੇ ਮੁੱਢ ਅਤੇ ਇਸਤੀ ਅਨੰਤਤਾ ਬਾਰੇ, ਇਸ ਸੰਸਾਰ ਨੂੰ ਸੱਚ ਮੰਨਣ ਬਾਰੇ, ਜਿੰਦਗੀ ਜਿਉਣ ਦੇ ਢੰਗ ਬਾਰੇ ਮੁਕਾਬਲਤਨ ਬਿਹਤਰ ਵਿਆਖਿਆ ਦੇਣ ਦੀ ਕੋਸ਼ਿਸ਼ ਕੀਤੀ, ਪ੍ਰੰਤੂ ਫਲਸਫੇ ਦੇ ਪੱਖ ਤੋਂ ਇਹ ਇਕ ਵਿਚਾਰਵਾਦੀ ਅਤੇ ਅਧਿਆਤਮਵਾਦੀ ਫਿਲਾਸਫੀ ਤੇ ਅਧਾਰਿਤ ਸੀ ਜਿਸ ਕਰਕੇ ਇਹ ਸੰਸਾਰ ਦੀ ਵਿਗਿਆਨਕ ਅਤੇ ਬਾਹਰਮੁਖੀ ਸਮਝ ਦੇ ਵਿਚ ਰੁਕਾਵਟ ਬਣਦਾ ਹੈ। ਕਿਉਂਕਿ ਇਸਦਾ ਮੁੱਢ ਨੇੜਲੇ ਇਤਿਹਾਸ ਵਿਚ ਹੀ ਬੱਝਿਆ ਹੈ ਇਸ ਲਈ ਇਸ ਨਾਲ ਬਹੁਤਾ ਮਿਥਿਹਾਸ ਨਹੀ ਜੁੜਿਆ ਹੋਇਆ ਪਰ ਫਿਰ ਵੀ ਸਿੱਖ ਧਰਮ ਨਾਲ ਸਬੰਧਿਤ ਵਿਅਕਤੀਆਂ ਬਾਰੇ ਬਹੁਤ ਸਾਰੀਆਂ ਮਿੱਥਾਂ ਜੁੜ ਗਈਆਂ ਹਨ।

ਸਿੱਖ ਧਰਮ ਦਾ ਸਭ ਤੋਂ ਵਿਸ਼ੇਸ਼ ਲੱਛਣ ਦਾੜ੍ਹੀ, ਕੇਸ ਅਤੇ ਪੱਗ ਵਾਲਾ ਬਾਹਰੀ ਰੂਪ ਹੈ। ਭਾਵੇਂ ਅਜਿਹੇ ਪੰਜ ਚਿੰਨ੍ਹ (ਭਾਵ ਪੰਜ ਕੱਕੇ) ਸਿੱਖਾਂ ਲਈ ਜ਼ਰੂਰੀ ਮੰਨੇ ਜਾਂਦੇ ਹਨ ਪਰ ਅਸਲੀ ਰੂਪ ਵਿਚ ਕੇਸਾਂ ਨੇ ਹੀ ਸਭ ਤੋਂ ਵੱਧ ਮਹੱਤਤਾ ਅਖਤਿਆਰ ਕਰ ਲਈ ਹੈ ਅਤੇ ਇਹੀ ਸਿੱਖਾਂ ਦਾ ਪਛਾਣ-ਚਿੰਨ੍ਹ ਮੰਨੇ ਜਾਂਦੇ ਹਨ। ਵਾਲਾਂ ਨੂੰ ਕੱਟਣਾ ਜਾਂ ਸ਼ੇਵ ਕਰਨਾ ਸਿੱਖ ਧਰਮ ਦੇ ਅਦੇਸ਼ਾਂ ਮੁਤਾਬਿਕ ਬੱਜਰ ਕੁਰਹਿਤ ਗਿਣਿਆ ਜਾਂਦਾ ਹੈ। ਇਤਹਾਸਕ ਤੌਰ ਤੇ ਜਾਪਦਾ ਹੈ ਕਿ ਸਿੱਖ ਧਰਮ ਵਿਚ ਅਜਿਹਾ ਫੁਰਮਾਨ ਜਾਰੀ ਕਰਨ ਦੀ ਲੋੜ ਮੁਗਲ ਸਰਕਾਰ ਨਾਲ ਸੰਘਰਸ਼ ਦੌਰਾਨ ਬਹੁਤ ਸਾਰੇ ਲੋਕਾਂ ਵਲੋਂ ਵਫਾਦਾਰੀਆਂ ਬਦਲਦੇ ਰਹਿਣ ਦੀ ਸਮੱਸਿਆ ਨਾਲ ਨਜਿੱਠਣ ਵਿਚੋਂ ਪੈਦਾ ਹੋਈ। ਕੇਸਾਂ ਨੇ ਇੱਕ ਕੁਦਰਤੀ ਅਤੇ ਸਾਫ ਪਹਿਚਾਣ ਦੇ ਦਿੱਤੀ ਕਿ ਉਹ



ਕਿਸ ਧਿਰ ਨਾਲ ਖੜ੍ਹੇ ਹਨ। ਉਂਜ ਕੇਸਾਂ ਬਾਰੇ ਸਿੱਖਾਂ ਦੁਆਰਾ ਦਿੱਤੀ ਜਾਂਦੀ ਮੁੱਖ ਦਲੀਲ ਇਹ ਹੈ ਕਿ ਜਦ ਕੁਦਰਤ ਨੇ ਮਨੁੱਖ ਨੂੰ ਇਸ ਰੂਪ ਵਿਚ ਬਣਾਇਆ ਹੈ ਤਾਂ ਇਸਨੂੰ ਤਬਦੀਲ ਕਿਉਂ ਕੀਤਾ ਜਾਵੇ। ਇਸ ਤੋਂ ਇਲਾਵਾ ਮੁਗਲ ਕਾਲ ਦੌਰਾਨ ਬਹੁਤ ਸਾਰੇ ਸਿੱਖਾਂ ਨੇ ਵਾਲਾਂ ਨੂੰ ਕਾਇਮ ਰੱਖਣ ਖਾਤਰ ਬਹੁਤ ਸਾਰੇ ਤਸੀਹੇ ਸਹੇ ਅਤੇ ਆਪਣੀਆਂ ਜਿੰਦਗੀਆਂ ਕੁਰਬਾਨ ਕੀਤੀਆਂ, ਇਸ ਗੱਲ ਨੇ ਕੇਸਾਂ ਦੇ ਸਵਾਲ ਨੂੰ ਇੱਕ ਭਾਵਕ ਮਹੱਤਤਾ ਵੀ ਦਿੱਤੀ ਹੋਈ ਹੈ। ਫਿਰ ਵੀ ਇੱਕ ਵੀ ਰੋਮ ਨਾ ਕੱਟਣ ਵਾਲੀ ਰਹਿਤ ਨਾਲ ਜਿੰਨੀਆਂ ਅਮਲੀ ਮੁਸ਼ਕਲਾਂ ਅਤੇ ਬੇਅਰਾਮੀ ਜੁੜੀ ਹੋਈ ਹੈ ਉਸਨੇ ਬਹੁਗਿਣਤੀ ਸਿੱਖਾਂ ਨੂੰ ਕੇਸਾਂ ਦੀ ਪਵਿਤੱਰਤਾ ਨੂੰ ਛੱਡ ਕੇ 'ਸਿੱਖਾਂ ਵਰਗੀ ਦਿੱਖ' ਜਾਪਣ ਵਾਲਾ ਸੌਖਾ ਰਾਹ ਅਪਨਾਉਣ ਦੇ ਰਾਹ ਪਾਇਆ ਹੋਇਆ ਹੈ। ਇਸ ਲਈ ਭਾਵੇਂ ਉਹ ਦਾੜ੍ਹੀ ਕਟਵਾ ਲੈਂਦੇ ਹਨ, ਸਿਰ ਦੇ ਵਾਲ ਵੀ ਕਟਵਾ ਲੈਂਦੇ ਹਨ ਅਤੇ ਸਰੀਰ ਦੇ ਹੋਰ ਭਾਗਾਂ ਦੀ ਸ਼ੇਵ ਕਰ ਲੈਂਦੇ ਹਨ ਪਰ ਪੱਗ ਬਨਣ ਅਤੇ ਥੋਹੜੀ ਜਿਹੀ ਦਾੜ੍ਹੀ ਰੱਖਣ ਨਾਲ ਉਹ ਸਿੱਖ ਲੱਗਣ ਜੋਗੀ ਦਿੱਖ ਬਣਾ ਲੈਂਦੇ ਹਨ।

ਅਸਲ ਵਿਚ ਪੱਗ ਸਿੱਖ ਧਰਮ ਨਾਲੋਂ ਪੰਜਾਬੀ ਕਲਚਰ ਨਾਲ ਵਧੇਰੇ ਜੁੜ ਗਈ ਹੈ। ਪੱਗ ਬੰਨਣ ਵਾਲੇ ਵਿਅਕਤੀ ਨੂੰ ਚੰਗੀ ਸਖਸ਼ੀਅਤ (a good personality) ਵਾਲਾ ਮੰਨਿਆ ਜਾਂਦਾ ਹੈ। ਬਾਹਰ ਦੇ ਆਦਮੀ ਨੂੰ ਇਹ ਗੱਲ ਬਹੁਤ ਅਜੀਬ ਲੱਗ ਸਕਦੀ ਹੈ ਕਿ ਪੱਗ ਨਾਲ ਚੰਗੀ ਪਰਸਨੈਲਿਟੀ ਬਣਦੀ ਹੈ ਪਰ 'ਸੁੰਦਰਤਾ' ਅਤੇ 'ਚੰਗੀ ਪਰਸਨੈਲਿਟੀ' ਵਰਗੀਆਂ ਗੱਲਾਂ ਸਭਿਆਚਾਰਕ ਤੌਰ ਤੇ ਹੀ ਨਿਰਧਾਰਤ ਹੋਈਆਂ ਹੁੰਦੀਆਂ ਹਨ। ਇਹੀ ਕਾਰਣ ਹੈ (ਭਾਵ ਕਲਚਰਲ ਪੱਖ) ਕਿ ਬਹੁਤ ਸਾਰੇ ਕਮਿਊਨਿਸਟ ਅਤੇ ਰੈਸ਼ਨਲਿਸਟ ਵੀ ਸਿੱਖਾਂ ਵਰਗੀ ਦਿੱਖ ਰਖਦੇ ਹਨ ਚਾਹੇ ਉਹਨਾਂ ਦਾ ਕੋਈ ਧਾਰਮਿਕ ਵਿਸ਼ਵਾਸ ਨਹੀਂ ਹੈ। ਇਸ ਬਾਰੇ ਅਕਸਰ ਬਹਿਸ ਚਲਦੀ ਰਹਿੰਦੀ ਹੈ ਕਿ ਇੱਕ ਰੈਸ਼ਨਲਿਸਟ ਦਿੱਖ ਪਖੋਂ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ। ਪਰ ਬਾਹਰੀ ਦਿੱਖ ਦਾ ਸਵਾਲ ਪੰਜਾਬ ਵਿਚ ਐਨਾ ਸਾਦਾ ਨਹੀਂ ਜਿੰਨਾਂ ਇਹ ਜਾਪਦਾ ਹੈ। ਇਹ ਸੱਚ ਹੈ ਕਿ ਜਦ ਕੋਈ ਤਰਕਸ਼ੀਲ ਪੱਗ ਬੰਨਦਾ ਹੈ ਤਾਂ ਲਗਦਾ ਹੈ ਕਿ ਉਹ ਸਿੱਖ ਧਰਮ ਨਾਲ ਜੁੜਿਆ ਹੋਇਆ ਹੈ। ਪਰ ਜੇ ਉਹ ਦਾੜ੍ਹੀ ਵਗੈਰਾ ਸ਼ੇਵ ਕਰਵਾ ਦੇਵੇਗਾ ਤਾਂ ਪੰਜਾਬੀ ਸੰਦਰਭ ਵਿਚ ਉਹ ਹਿੰਦੂ ਧਰਮ ਦਾ ਅਨੁਆਈ ਜਾਪੇਗਾ। ਸੋ ਮੌਜੂਦਾ ਸਮੇਂ ਤਰਕਸ਼ੀਲਾਂ ਵਿਚ ਭਾਰੂ ਵਿਚਾਰ ਇਹ ਹੈ ਕਿ ਬਾਹਰੀ ਦਿੱਖ ਬਹੁਤਾ ਵਾਦ-ਵਿਵਾਦ ਦਾ ਵਿਸ਼ਾ ਨਹੀ ਬਣਨੀ ਚਾਹੀਦੀ। ਇੱਕ ਤਰਕਸ਼ੀਲ ਉਸੇ ਤਰ੍ਹਾਂ ਦੀ ਬਾਹਰੀ ਦਿਖ ਬਨਾਉਣ ਲਈ ਆਜ਼ਾਦ ਹੈ ਜਿਸ ਤਰ੍ਹਾਂ ਉਹ ਸਮਝਦਾ ਹੈ ਕਿ ਉਸਨੂੰ ਠੀਕ ਜਚਦੀ ਹੈ (ਪਰ ਇਸ ਦਿੱਖ ਦਾ ਕਾਰਣ ਉਸ ਵਿਚਲੀ ਕਿਸੇ ਧਾਰਮਿਕ ਵਿਸ਼ਵਾਸ਼ ਦੀ ਰਹਿੰਦ ਖੂੰਹਦ ਨੂੰ ਨਹੀਂ ਹੋਣਾ ਚਾਹੀਦਾ।)

ਪੰਜਾਬ ਦਾ ਦੂਸਰਾ ਮਹੱਤਵਪੂਰਨ ਧਰਮ ਹਿੰਦੂ ਹੈ ਪਰ ਜਿਵੇਂ ਕਿ ਹਿੰਦੂ ਧਰਮ ਦੇ ਮਸ਼ਹੂਰ ਵਿਆਖਿਆਕਾਰ ਡਾ: ਰਾਧਾਕ੍ਰਿਸ਼ਨਨ ਨੇ ਕਿਹਾ ਹੈ ਕਿ ਹਿੰਦੂ ਧਰਮ ਕੋਈ ਜਥੇਬੰਦ ਹੋਇਆ ਧਰਮ ਨਹੀ, ਸਗੋਂ ਕੁਝ ਰੀਤੀ-ਰਿਵਾਜਾਂ ਅਤੇ ਵਿਸ਼ਵਾਸਾਂ ਦਾ ਸੰਗ੍ਰਹਿ ਹੈ। ਹਿੰਦੂ ਧਰਮ ਕਿਸੇ ਇਕ ਪੈਗੰਬਰ ਨੇ ਨਹੀਂ ਸ਼ੁਰੂ ਕੀਤਾ ਅਤੇ ਨਾ ਹੀ ਇਸਦੇ ਸਾਰੇ ਅਨੁਯਾਈਆਂ ਦੇ ਕੋਈ ਸਾਂਝੇ ਪੂਜਣਯੋਗ ਵਿਸ਼ਵਾਸ ਹਨ। ਇਹਨਾਂ ਵਿਸ਼ੇਸ਼ਤਾਈਆਂ ਵਿਚੋਂ ਇਸਦੇ ਹਾਂ-ਪੱਖੀ ਅਤੇ ਨਾਂਹ-ਪੱਖੀ ਦੋਹਵੇਂ ਤਰਾਂ ਦੇ ਲੱਛਣ ਪੈਦਾ ਹੋਏ ਹਨ। ਹਾਂ-ਪੱਖ ਦੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਹਿੰਦੂ ਧਰਮ ਦੂਸਰਿਆਂ ਦੇ ਮੁਕਾਬਲੇ ਘੱਟ ਜਨੂੰਨੀ ਹੈ ਅਤੇ ਆਪਣੀ ਅਲੋਚਨਾ ਪ੍ਰਤੀ ਵਧੇਰੇ ਸਹਿਣਸ਼ੀਲ ਹੈ। ਪਰ ਹੁਣ ਹਿੰਦੂ ਧਰਮ ਦੀ ਪੁਨਰਜਾਗ੍ਰਿਤੀ ਦਾ ਰੁਝਾਨ ਹੈ ਜਿਸ ਤਹਿਤ ਇਹ ਵੀ ਦੂਜੇ ਧਰਮਾਂ ਤੋਂ ਕੱਟੜਤਾ ਅਤੇ ਅਸਹਿਨਸ਼ੀਲਤਾ ਸਿੱਖ ਰਿਹਾ ਹੈ।ਉਂਜ ਪੰਜਾਬ ਵਿਚ ਇਸਦਾ ਜਨੂੰਨੀ ਅਤੇ ਫਿਰਕਾਪ੍ਰਸਤ ਰੂਪ ਦੇਸ਼ ਦੇ ਦੂਜੇ ਹਿੱਸਿਆਂ ਦੇ ਮੁਕਾਬਲੇ ਹੋਰ ਵੀ ਘੱਟ ਹੈ ਕਿਉਂਕਿ ਇੱਕ ਤਾਂ ਇੱਥੇ ਇਹ ਘੱਟ-ਗਿਣਤੀ ਵਿਚ ਹੈ, ਦੂਜਾ ਇਥੋਂ ਦੇ ਬਹੁਗਿਣਤੀ ਧਰਮ ਸਿੱਖੀ ਨਾਲ ਇਸਦਾ ਉਸ ਤਰ੍ਹਾਂ ਦਾ ਇਤਹਾਸਕ ਵਿਰੋਧ ਜਾਂ ਕੁੜਿੱਤਣ ਨਹੀਂ ਹੈ ਕਿਉਂਕਿ ਸਿੱਖਾਂ ਨੂੰ ਇਹ ਆਪਣਾ ਹੀ ਇਕ ਹਿੱਸਾ ਸਮਝਦੇ ਹਨ। ਇਸਦਾ ਨਾਕਾਰਆਤਮਿਕ ਪੱਖ ਇਹ ਹੈ ਕਿ ਇਸ ਵਿਚ ਸ਼ਾਇਦ ਸਭ ਤੋਂ ਵੱਧ ਅੰਧਵਿਸ਼ਵਾਸੀ ਵਿਚਾਰ ਪਾਏ ਜਾਂਦੇ ਹਨ। ਹਜ਼ਾਰਾਂ ਹੀ ਰਸਮਾਂ, ਰੀਤਾਂ, ਵਹਿਮਾਂ, ਭਰਮਾਂ ਅਤੇ ਮਨੁੱਖ ਦੀ ਜਮਾਂਦਰੂ ਊਚ-ਨੀਚ (ਜਾਤਪਾਤ) ਨੂੰ ਹਿੰਦੂ ਧਰਮ ਦੀ ਮਾਨਤਾ ਹਾਸਲ ਹੈ।

ਮੁਸਲਮਾਨਾਂ ਅਤੇ ਇਸਾਈਆਂ ਦੀ ਗਿਣਤੀ ਇਥੇ ਬਹੁਤ ਹੀ ਥੋੜ੍ਹੀ ਹੈ ਕਿਉਂਕਿ ਹਿੰਦੁਸਤਾਨ-ਪਾਕਿਸਤਾਨ ਦੀ ਵੰਡ-ਰੇਖਾ ਨੇੜੇ ਹੋਣ ਕਰਕੇ ਬਹੁਤੇ ਮੁਸਲਮਾਨ ੧੯੪੭ ਵਿਚ ਪਾਕਿਸਤਾਨ ਚਲੇ ਗਏ ਪਰ ਪੰਜਾਬ ਦੇ ਮੁਸਲਮਾਨਾਂ ਦੀ ਇੱਕ ਖਾਸ ਵਿਸ਼ੇਸ਼ਤਾ ਇਹਨਾਂ ਦੀ ਇੱਥੋਂ ਦੇ ਬਹੁਗਿਣਤੀ ਫਿਰਕੇ ਭਾਵ ਸਿੱਖਾਂ ਨਾਲ ਸੁਖਾਵੇਂ ਸਬੰਧ ਹਨ। ਇਹ ਸਬੰਧ ਇਹ ਵੇਖਦੇ ਹੋਏ ਬੜੇ ਅਜੀਬ ਲਗਦੇ ਹਨ ਕਿ ਕੇਵਲ 50 ਸਾਲ ਪਹਿਲਾਂ ਹੀ ਤਾਂ ਸਿੱਖ ਅਤੇ ਮੁਸਲਮਾਨਾਂ ਦਾ ਆਪਸੀ ਕਤਲੇਆਮ ਹੋਇਆ ਸੀ ਅਤੇ ਉਸ ਤੋਂ ਪਹਿਲਾਂ ਵੀ ਸਿੱਖਾਂ ਦਾ ਮੁਸਲਮਾਨਾਂ ਹਾਕਮਾਂ ਨਾਲ ਲਗਾਤਾਰ ਹਥਿਆਰਬੰਦ ਸੰਘਰਸ਼ ਚਲਦਾ ਰਿਹਾ ਸੀ।ਅਸਲ ਵਿਚ ਪੰਜਾਬ ਵਿਚ ਰਹਿ ਗਏ ਮੁਸਲਮਾਨ ਮੁੱਖ ਤੌਰ ਮਲੇਰਕੋਟਲਾ ਸ਼ਹਿਰ ਦੇ ਨਿਵਾਸੀ ਹਨ ਜਾਂ ਅਹਿਮਦੀਏ ਅਤੇ ਮਿਰਾਸੀ ਹਨ। ਮਲੇਰ ਕੋਟਲੇ ਦੇ ਨਵਾਬ ਨੇ ਸਿੱਖਾਂ ਦੇ ਦਸਵੇਂ ਗੁਰੂ ਦੇ ਬੱਚਿਆਂ ਨੂੰ ਕਤਲ ਕਰਨ ਖਿਲਾਫ ਆਵਾਜ਼ ਉਠਾਈ ਸੀ ਅਤੇ ਮਰਾਸੀ ਜਾਤੀ ਦਾ ਵਡੇਰਾ 'ਮਰਦਾਨਾ' ਸਿੱਖਾਂ ਦੇ ਪਹਿਲੇ ਗੁਰੂ ਦਾ ਸਾਥੀ ਰਿਹਾ ਸੀ।

ਸੋ ਪੰਜਾਬ ਦੀ ਧਾਰਮਿਕ ਸਥਿਤੀ ਨੂੰ ਦੇਖਦਿਆਂ ਕਿਹਾ ਜਾ ਸਕਦਾ ਹੈ ਕਿ ਚਾਹੇ ਸਿੱਖਾਂ ਵਿਚ ਧਾਰਮਿਕ ਜਨੂੰਨ ਦੇ ਅੰਸ਼ ਮੌਜੂਦ ਹਨ ਅਤੇ ਹਿੰਦੂ ਧਰਮ ਵਿਚ ਅੰਧਵਿਸ਼ਵਾਸ ਸੋਚ ਭਾਰੂ ਹੈ ਫਿਰ ਵੀ ਸਮੁੱਚੇ ਤੌਰ ਤੇ ਲਿਆ ਬਾਕੀ ਭਾਰਤ ਦੇ ਮੁਕਾਬਲੇ ਪੰਜਾਬ ਵਿਚ ਧਰਮ ਤਰਕਸ਼ੀਲਤਾ ਦੇ ਰਾਹ ਵਿਚ ਬਹੁਤਾ ਵੱਡਾ ਅੜਿੱਕਾ ਨਹੀ ਹੈ।

## ਰਾਜਨੀਤੀ

ਪੰਜਾਬ ਦੀ ਰਾਜਨੀਤੀ ਦਾ ਸਭ ਤੋਂ ਮਾੜਾ ਪੱਖ ਇਸ ਵਿਚ ਧਰਮ ਦਾ ਰੋਲ ਭਾਰੂ ਹੋਣਾ ਹੈ। ਇਥੋਂ ਦੇ ਬਹੁਗਿਣਤੀ ਧਰਮ

(ਸਫ਼ਾ 25 ਦੀ ਬਾਕੀ)

(ਬਾਕੀ ਸਫ਼ਾ 38 'ਤੇ)

# ਪਿੰਡ ਦੀ ਸੱਥ 'ਚੋਂ

*ਐਸ. ਬਰਜਿੰਦਰ*

ਦਰਸ਼ਨ : ਓ ਵਧਾਈਆਂ ਬਈ ਬਚਨਿਆ ਤੈਨੂੰ, ਹੁਣ ਤਾਂ ਤੇਰੀ ਪਾਲਟੀ ਦਾ ਬੰਦਾ ਪ੍ਰਧਾਨ ਮੰਤਰੀ ਬਣ ਗਿਐ, ਹੁਣ ਤਾਂ ਤੇਰਾ ਪਾਲਟੀ ਦੇਣ ਦਾ ਹੱਕ ਬਣਦਾ।

ਬਚਨਾ : ਵਧਾਈਆਂ ਤਾਂ ਸਿਰ ਮੱਥੇ ਪਰ ਉਹ ਮੇਰੀ ਪਾਲਟੀ ਦਾ ਕਿਵੇਂ ਹੋਇਆ? ਨਾਲੇ ਮੇਰੀ ਕਿਹੜੀ ਪਾਲਟੀਐ?

ਦਰਸ਼ਨ : ਓਏ ਪਤੰਦਰਾ ਉਹ ਮੇਰੇ ਆਗੂ ਦੇਸ਼ ਭਗਤ ਛੜਾ ਈ ਐ, ਦੱਸ ਫਿਰ ਉਹ ਤੇਰੀ ਪਾਲਟੀ ਦਾ ਨਾ ਹੋਇਆ?

ਬਚਨਾ : ਓਏ ਨਾ ਓਏ ਭਰਾਵਾ, ਆਪਾਂ ਕੀ ਲੈਣਾਂ ਐਹੋ ਜਿਹੀਆਂ ਲੀਡਰੀਆਂ ਤੋਂ, ਨਾਲੇ ਮੇਰੀ ਪਾਲਟੀ ਦਾ ਹੋ ਕੇ ਕਿਹੜਾ ਮੇਰੇ ਘਰੇ ਕਣਕ ਦੀਆਂ ਧਾਕਾਂ ਲਾਜੂ।

ਇੰਦਰਜੀਤ : ਬਿਲਕੁੱਲ ਲੱਖ ਰੁਪਈਏ ਦੀ ਗੱਲ ਕੀਤੀ ਐ ਚਾਚੇ ਨੇ. ਹੁਣ ਦੇਖ ਲੈ ਸਾਰੀ ਉਮਰ ਲੰਘਗੀ ਥੋਡੀ ਵੋਟਾਂ ਪਾਉਂਦਿਆਂ ਦੀ ਕਿਸੇ ਕੰਜਰ ਨੇ ਥੋਡਾ ਕੋਈ ਕੰਮ ਸਵਾਰਿਆ ਵੀ ਐ? ਇਹ ਤਾਂ ਅੱਜ ਤਾਈ ਥੱਸ ਆਵਦਾ ਉੱਲੂ ਸਿੱਧਾ ਕਰਦੇ ਆਏ ਆ।

ਬਚਨਾ : ਉਏ ਹੋਏ, ਬਈ ਜਿਹੜਾ ਰਾਮ ਘਚੋਲਾ ਐਤਕੀ ਵੋਟਾਂ 'ਚ ਪਿਆ ਜਿਹੜਾ ਰਹੇ ਰੱਬ ਦਾ ਨਾਂ, ਸਾਧ ਕੀ ਤੇ ਸੰਤ ਕੀ, ਕੋਈ ਪਿੱਛੇ ਨੀ ਰਿਆ ਐਤਕੀ।

ਦਰਸ਼ਨ : ਨਾ ਗੱਲ ਸੁਣ ਓਏ ਐਤਕੀ ਤਾਂ ਤੂੰ ਆਪ ਟੱਲ ਆਲੇ ਜੋਗੇ ਸੰਤ ਮਗਰ ਲੱਗ ਕੇ ਕਾਂਗਰਸੀਆਂ ਨੂੰ ਥੋਟਾਂ ਪਾਈਆਂ ਸੀ। ਉਏ ਪਤੰਦਰਾ ਇਹ ਲੀਡਰ ਤੇ ਸੰਤ ਤਾਂ ਐਂ ਇਕ ਦੂਜੇ ਨੂੰ ਮਿਲਦੇ ਆ ਜਿਵੇਂ ਲੰਡੇ ਨੂੰ ਖੁੰਡਾ ਵਲ੍ਹ ਭੰਨ ਕੇ ਮਿਲਦਾ ਤੇ ਤੇਰੇ ਮੇਰੇ ਅਰਗੇ ਦੇ ਮਨਾਂ 'ਚ ਰੋਸਾ ਵਾਧੂ ਦਾ, ਆਪਣੇ ਲੋਕ ਤਾਂ ਮਰਨ ਮਰਾਉਣ ਲਈ ਐਂਵੇ ਲਾਂਗੜ ਖਿੱਚੀ ਫਿਰਦੇ ਐ ਪਰ ਇਹ ਮੇਰੇ ਪੁੱਤਾਂ ਦੇ ਵਿਚੋਂ ਇੱਕੋ ਹੁੰਦੇ ਆ।

ਕ੍ਰਿਪਾਲ : ਓਏ ਮੁੰਡਿਓ, ਤੁਸੀਂ ਤਾਂ ਯਾਰ ਗਧੀ ਘੋੜੀ ਦਾ ਮੁੱਲ ਇੱਕ ਈ ਕਰੀ ਜਾਂਨੇਓ। ਸੰਤਾਂ, ਸੰਤਾਂ 'ਚ ਫਰਕ ਹੁੰਦਾ। ਹੁਣ ਐਡੇ ਵੱਡੇ ਕਾਰਜ ਨੂੰ ਸਫਲ ਕਰਨ ਆਸਤੇ ਜੇ ਕਿਸੇ ਲੀਡਰ ਤੋਂ 'ਸ਼ੀਰਵਾਦ ਲੈ ਲਿਆ ਤਾਂ ਕੀ ਗਾਂ ਕੋਠੇ ਤੇ ਚੜਗੀ।

ਇੰਦਰਜੀਤ : ਬਾਬਾ ਹਜੇ ਗਾਂ ਕੋਠੇ ਤੇ ਚੜੀਓ ਨੀ। ਬਈ ਕਮਾਲ ਐ। ਓਏ ਦਿਨ ਦਿਹਾੜੇ ਲੋਕਾਂ ਨੂੰ ਬੇਵੂਕਫ ਬਣਾ ਕੇ ਲੁੱਟੀ ਜਾਂਦੇ ਆ। ਵੋਟਾਂ ਤੋਂ ਮਗਰੋਂ ਜਾਇਜ ਨਜਾਇਜ ਕੰਮ ਵੀ ਇਹਨਾਂ ਸੰਤਾਂ ਦੇ ਈ ਹੁੰਦੇ ਆ ਤੇਰੇ ਮੇਰੇ ਅਰਗੇ ਭੜੂਏ ਨੂੰ ਕੌਣ ਪੁੱਛਦੈ। ਓ ਨਿੱਕੇ ਮੋਟੇ ਸੰਤਾਂ ਦੀ ਗੱਲ ਪਾਸੇ ਰਹੀ ਐਤਕੀ ਤਾਂ ਸੱਚੇ ਸੌਦੇ ਆਲਿਆਂ ਨੇ 'ਕਾਲੀਆਂ ਦੀ ਵੋਟਾਂ 'ਚ ਠੋਕ ਵਜਾ ਕੇ ਮਦਦ ਕੀਤੀ। ਭਲਾਂ ਪੁੱਛਣ ਆਲ੍ਹਾ ਹੋਵੇ ਸੰਤ ਕੀ ਤੇ ਸਿਆਸਤ ਕੀ।

ਕ੍ਰਿਪਾਲ : ਬਿਲਕੁਲ ਗਲਤ ਗੱਲ ਐ ਸਰਸੇ ਆਲੇ ਸੰਤਾਂ ਨੇ ਕਿਸੇ ਨੂੰ ਵੋਟਾਂ ਪਾਉਣ ਲਈ ਨਹੀਂ ਕਿਹਾ ਇਹ ਤਾਂ ਇਹਨਾਂ ਦੀਆਂ ਕਮੇਟੀਆਂ ਦੇ ਆਵਦੇ ਫੈਸਲੇ ਆ।

ਦਰਸ਼ਨ : ਓ ਆਪਣੇ ਪੰਜਾਬ ਦੀ ਤਾਂ ਸਾਲੀ ਸਿਆਸਤ ਈ ਧਰਮ ਦੇ ਨਾਂ ਤੇ ਚੱਲਦੀਐ ਹੁਣ ਜੇ ਐਤਕੀ ਬਾਦਲ ਨੂੰ ਲੋਕਾਂ ਨੇ ਵੋਟਾ ਪਾਈਆਂ ਤਾਂ ਇਹ ਜਾਣ ਕੇ ਪਾਈਆਂ ਬਈ ਇਹ ਸਿੱਖ ਧਰਮ ਦੀ ਪਾਲਟੀਆ। ਉਕੱਲੇ ਕਾਲੀ ਨੀ, ਕਾਂਗਰਸੀ ਵੀ ਕਿਸੇ ਤੋਂ ਘੱਟ ਨੀ। ਹੁਣ ਥੋਟਾਂ ਖਾਤਰ ਬੀਬੀ ਭੱਠਲ ਦੀ ਗੱਲ ਲੈ ਲੋ ਕੀ ਬਿਆਸ ਆਲੇ ,, ਕੀ ਸਰਸੇ ਆਲ੍ਹੇ ਦੁਨੀਆਂ ਦਾ ਕੋਈ ਸਾਧ ਸੰਤ ਧਿਆਉਣੋਂ ਨੀ ਛੱਡਿਆ, ਐਂਵੀ ਕਾਲੀਆਂ ਨੇ ਬੜੇ ਡੇਰਿਆਂ 'ਚ ਮੱਥੇ ਰਗੜੇ ਐਥੇ ਤਾਂ ਭਰਾਵੋ ਉਹ ਗਲ ਬਣੀ ਪਈਐ ਅਖੇ ਇਕ ਨੂੰ ਕੀ ਰੋਨੀ ਏਂ ਊਤ ਗਿਆ ਈ ਆਵਾ। ਕੋਈ ਕਿਸੇ ਦੀ ਨੌਹ ਧੀ ਨਾਲੋ ਘੱਟ ਨੀ।

ਇੰਦਰਜੀਤ : ਆਹਾ 'ਕਾਲੀ ਪਾਰਟੀ ਆਲੇ ਸਟੇਜਾਂ ਤੇ ਚੋੜੇ ਹੋ ਹੋ ਕੇ ਭਾਸ਼ਣ ਦੇਣਗੇ ਅਖੇ ਸਾਡੀ ਸਿਆਸਤ' ਕਾਲ ਤਖਤ ਤੋਂ ਸੇਧ ਲੈ ਕੇ ਚਲਦੀ ਐ, ਅਸੀ ਕਿਸੇ ਦੇਹ ਧਾਰੀ ਗੁਰੂ ਨੂੰ ਨਹੀਂ ਮੰਨਦੇ, ਜੇ ਤੁਸੀ ਦੇਹ ਧਾਰੀ ਗੁਰੂ ਨੂੰ ਨਹੀਂ ਮੰਨਦੇ ਤਾਂ ਐਤਕੀ ਸਰਸੇ ਆਲਿਆਂ ਦੀਆਂ ਲੇਲੜੀਆਂ ਕਿਉਂ ਕੱਢਦੇ ਫਿਰਦੇ ਸੀ?

ਕ੍ਰਿਪਾਲ : ਪੁੱਤ ਮੇਰਿਆ ਘੱਟ ਤੇਰੇ ਆਹਾ ਕਾਂਗਰਸੀ ਵੀ ਨਹੀਂ, ਏਹਨੇ ਨੇ ਵੀ ਬਥੇਰੇ ਪਾਪੜ ਵੇਲੇ ਆ ਪਰ ਐਤਕੀ ਤਾਂ ਜਿਵੇਂ ਆਂਦੇ ਹੁੰਦੇ ਆ 'ਕਾਲੀਆਂ ਦੀ ਕਿਸ਼ਮਤ ਈ ਤੇਜਸੀ

ਇੰਦਰਜੀਤ : ਬਾਬਾ ਜੀ ਕੀ ਕਰੀਏ, ਆਪਣੇ ਮੁਲਕ ਦਾ ਤਾਂ ਸਾਰਾ ਢਾਂਚਾ ਈ ਉਲਝਿਆ ਪਿਐ। ਲੋਕਾਂ 'ਚ ਅਣਖ ਨਾ ਦੀ ਕੋਈ ਚੀਜ਼ ਹੈਨੀ, ਹੁਣ ਸਾਧਾਂ ਸੰਤਾਂ ਦੇ ਡੇਰਿਆਂ 'ਚ ਕੀ ਕੁਕਰਮ ਨੀ ਹੁੰਦੇ। ਸਾਰਾ ਕੁਸ਼ ਪਤੈ। ਪਰ ਲੋਕ ਘੇਸਲ ਮਾਰੀ ਫਿਰਦੇ ਆ ਤੇ ਜੇ ਸਕੂਲ 'ਚ ਮਾਸਟਰ ਕਿਸੇ ਜੁਆਕ ਦੇ ਦੋ ਚਪੇੜਾਂ ਵੱਧ ਮਾਰਦੇ ਤਾਂ ਸਾਰਾ ਪਿੰਡ ਉਠ 'ਲਾਂਭ੍ਹਾਂ ਦੇਣ ਤੁਰ ਪੂ। ਤੇ ਸਾਧ ਜੀਹਦੀ ਮਰਜ਼ੀ ਇੱਜ਼ਤ ਖਰਾਬ ਕਰਦੇ ਫਿਰਨ ਕੋਈ ਨੀ ਕੁਸਕਦਾ। ਦੱਸੋ ਫੇਰ ਤਰੱਕੀ ਆਪਣੇ ਮੁਲਕ ਨੇ ਸੁਆਹ ਦੀ ਕਰਨੀ ਐ। ਜਿਹੜੇ ਮੁਲਕ ਦੇ ਲੋਕਾਂ 'ਚ ਗਲਤ ਸਹੀ 'ਚ ਫਰਕ ਕਰਨ ਦੀ ਸੋਚ ਈ ਨੀਂ ਉਸ ਮੁਲਕ ਨੇ ਦੁਬਾਰਾ ਗੁਲਾਮ ਹੋਣਾ ਈ ਹੋਣਾ।

ਬਚਨਾਂ : ਓ ਗੱਲ ਸੁਣ, ਤੂੰ ਕੇਰਾਂ ਆਵਦੀ ਕਿਤਾਬ ਜੀ 'ਚੋਂ ਪੜ ਕੇ ਸੁਣਾਇਆ ਸੀ। ਕੀ ਨਾਂ ਸੀ ਉਸ ਸੰਤ ਦਾ? ............ਹਾਂ..........ਹਾਂ ਯਾਦ ਆ ਗਿਆ ਸੰਤ ਬੇਅੰਤ ਸਿੰਘ ਬੇਰ ਕਲਾਂ ਆਲ੍ਹਾਂ ਉਹਨੇ ਕ੍ਰਿਪਾਲ ਸਿਆਂ ਆਵਦੀ ਘਰ ਆਲੀ ਅੱਧੀ ਰਾਤ ਨੂੰ ਨਹਿਰ 'ਚ ਧੱਕਾ ਦੇ ਤਾ ਅਖੇ ਇਹਦੇ ਮੁੰਡਾ ਨੀ ਹੁੰਦਾ, ਲੈ ਉਹਦੀ ਕਿਸੇ ਨੇ ਕੀ ਟੰਗ ਭੰਨ ਤੀ ਉਹ ਫਿਰਦਾ ਅਗਲਾ। ਕਿਸੇ ਅਫਸਰ ਦੇ ਕੰਨ ਫੂਕ ਮਾਰਤੀ ਹੋਣੀ ਐ ਕਿਸੇ ਲੀਡਰ ਨੇ।

ਕ੍ਰਿਪਾਲ : ਆਹਾ ਪਿੱਛੇ 'ਖਬਾਰ 'ਚ ਖਬਰ ਪੜੀ ਸੀ ਬਈ ਗੜਸ਼ੰਕਰ ਕੋਲ ਜਿਹੜੇ ਪਾਗਲ ਬਾਬੇ ਨੇ ਇੱਟਾਂ ਮਾਰ ਮਾਰ ਕੇ ਆਵਦੇ ਸ਼ਾਰਧਾਲੂ ਮਾਰਤੇ ਸੀ ਉਹ ਜਮਾਨਤ ਤੇ ਬਾਹਰ ਆ ਗਿਆ।

ਦਰਸ਼ਨ : ਓ ਆਹੀ ਤਾਂ ਰੌਲਾ ਵਿਚੋਂ। ਹਰੇਕ ਸੰਤ ਦੇ ਕਿਸੇ ਨਾ ਕਿਸੇ ਸਿਆਸੀ ਲੀਡਰ ਨਾਲ ਲਿੰਕ ਹੁੰਦੇ ਆ ਜੇ ਕੋਈ ਐਹੋ ਜੀ ਹਬੀ-ਨਬੀ ਹੋਜੇ ਝਟ ਲੀਡਰ ਸੰਤਾਂ ਨੂੰ ਬਾਹਰ ਕਰਾ ਦਿੰਦੇ ਆ ਨਾਲੇ ਗੜਸ਼ੰਕਰ ਆਲਾ ਪਾਗਲ ਜਮਾਨਤ ਤੇ ਬਾਹਰ ਨੀ ਆਇਆ ਸਗੋਂ ਸਬੂਤ ਨਾ ਹੋਣ ਕਰਕੇ 'ਦਾਲਤ ਨੇ ਬਰੀਓ ਕਰਤਾ।

ਬਚਨਾ : ਓਏ ਬਰੀ ਤਾਂ ਕਰਨਾ ਈ ਸੀ, ਸਾਲੀ ਗੌਰਮਿੰਟ ਇਹਨਾਂ ਦੇ ਨਾਲ ਮਿਲੀ ਹੋਈਐ ਤਾਂ ਹੀ ਤਾਂ ਕੰਜਰ ਦੇ ਮਸਤੇ ਪਏ ਆ।

ਇੰਦਰਜੀਤ : ਓ ਨਾਲ ਵੀ ਰਲੀ ਹੋਈ ਐ, ਸਗੋਂ ਕਈ ਵਾਰ ਤਾਂ ਸਰਕਾਰ ਬਨਾਉਣ ਜਾਂ ਡੇਗਣ 'ਚ ਵੀ ਇਹਨਾਂ ਸੰਤਾਂ ਦੀ ਕਰਾਮਾਤ ਹੁੰਦੀਐ।

ਕ੍ਰਿਪਾਲ : ਕਿਉਂ ਹੁਣ ਆ ਗਿਆ ਨਾ ਬੱਚੂ ਉਸੇ ਗੱਲ ਤੇ। ਲੋਕਾਂ ਨੂੰ ਤੂੰ ਕਹਿੰਦਾ ਫਿਰਦਾ ਬਈ ਕੋਈ ਕਰਾਮਾਤ ਨੀ ਹੁੰਦੀ ਤੇ ਹੁਣ ਕੀ ਕਹੀ ਜਾਨੈ।

ਦਰਸ਼ਨ : ਨਹੀਂ ਬਾਈ ਏਹਦੇ ਕਹਿਣ ਦਾ ਮਤਲਬ ਉਸ ਕਰਾਮਾਤ ਤੋਂ ਨਹੀਂ, ਜਿਹੜੀ ਤੂੰ ਸੁਮਝਦੈਂ। ਆਮ ਅਸੀਂ ਉਸ ਗੱਲ ਨੂੰ ਕਰਾਮਾਤ ਆਖ ਦਿੰਦੇ ਆ ਜਿਹਦੇ 'ਚ ਸਾਨੂੰ ਪਤਾ ਨੀ ਲੱਗਦਾ ਬਈ ਇਹ ਘਟਨਾ ਕਿਵੇਂ ਵਾਪਰੀ, ਇਹਦੇ ਵਾਪਰਨ ਪਿੱਛੇ ਕੀ ਕਾਰਨ ਐ ਜਦੋਂ ਸਾਨੂੰ ਘਟਨਾ ਪਿੱਛੇ ਵਾਪਰਦੀ ਕਿਰਿਆ ਦਾ ਪਤਾ ਲੱਗ ਗਿਆ ਉਦੋਂ ਉਹ ਗੱਲ ਕਰਾਮਾਤ ਨਹੀਂ ਰਹਿੰਦੀ।

ਕ੍ਰਿਪਾਲ : ਹੁਣ ਤੁਸੀਂ ਟੀ. ਵੀ. ਤੇ ਦੇਖਿਆ ਹੋਣਾ ਕਈ ਥਾਵਾਂ ਤੋਂ ਜਿਹੜੇ ਮੈਂਬਰ ਚੁਣ ਕੇ ਆਏ ਆ ਉਹ ਨਿਰੋਲ ਸੰਤ ਲੋਕ ਐ, ਭਗਵੇਂ ਕੱਪੜੇ, ਗਲ 'ਚ ਮਾਲਾ ਹੁਣ ਜੇ ਕੋਈ ਗੱਲਬਾਤ ਹੈਗੀ ਆ ਤਾਂ ਤਾਂਹੀਂ ਲੋਕ ਥੋਟਾਂ ਪਾਉਂਦੇ ਆ ਉਹ ਮੂਰਖ ਤਾਂ ਨੀ ਜਿਹੜੇ ਉਹਨਾਂ ਜਿੱਤਾ ਕੇ ਭੇਜਦੇ ਆ।

# ਅੰਧ ਵਿਸ਼ਵਾਸਾਂ ਦੇ ਅੰਧਕਾਰ ਵਿੱਚ ਭਟਕਦੀ ਸਰਕਾਰ

*ਰਾਮ ਸਵਰਨ*

ਭਾਰਤ ਦੇਸ਼ ਦੀ 'ਮਹਾਨਤਾ' ਇਸੇ ਗੱਲ ਵਿਚ ਜਾਪਦੀ ਹੈ ਕਿ ਦੁਨੀਆਂ ਭਰ ਦੇ ਦੇਵੀ ਦੇਵਤਿਆਂ ਦੀ ਪੂਜਾ ਇੱਥੇ ਕੀਤੀ ਜਾਂਦੀ ਹੈ ਤੇ ਹਰ ਕਦਮ ਤੇ ਵਹਿਮਾਂ-ਭਰਮਾਂ ਅੰਧ-ਵਿਸ਼ਵਾਸਾਂ ਦਾ ਬੋਲਬਾਲਾ ਹੈ। ਦੇਸ਼ ਨੂੰ ਚਲਾਉਣ ਵਾਲੇ ਸਿਆਸੀ ਨੇਤਾ ਵਹਿਮਾਂ, ਅੰਧਵਿਸ਼ਵਾਸਾਂ ਨੂੰ ਫੈਲਾਉਣ ਵਾਲੇ ਸਾਧ-ਸਿਆਣਿਆਂ ਦੇ ਹੀ ਪੈਰੋਕਾਰ ਹਨ। ਦੇਸ਼ ਦੇ ਨਿੱਤ ਬਦਲਤੇ ਹਾਕਮ ਗੱਲਾਂ ਚਾਹੇ ਵਿਗਿਆਨਕ ਯੁੱਗ ਦੀਆਂ ਕਰਨ ਪਰ ਉਹ ਹਰ ਕੰਮ ਜੋਤਸ਼ੀਆਂ/ਤਾਂਤਰਿਕਾਂ ਤੋ ਪੁੱਛ ਕੇ ਹੀ ਕਰਦੇ ਹਨ। ਕਿਹੜੇ ਪ੍ਰਧਾਨ ਮੰਤਰੀ ਤੇ ਕਿਹੜੀ ਸਰਕਾਰ ਦੀ ਗੱਲ ਕਰੀਏ। ਸਾਰਿਆਂ ਨੇ ਸਾਧਾਂ-ਸੰਤਾਂ ਮੂਹਰੇ ਮੱਥੇ ਰਗੜੇ ਹਨ। ਆਪਣੀ ਡੁੱਬਦੀ ਸ਼ਾਖ ਨੂੰ ਬਚਾਉਣ ਲਈ ਜੋਤਸ਼ੀਆਂ ਦਾ ਸਹਾਰਾ ਲਿਆ ਹੈ। ਹੋਰ ਤਾਂ ਹੋਰ 'ਅਗਾਂਹਵਧੂ' ਸਮਝੀ ਜਾਂਦੀ ਸਾਂਝੇ ਮੋਰਚੇ ਦੀ ਸਰਕਾਰ ਨੇ ਵੀ ਪੁਰਾਣੇ ਰਾਹਾਂ ਉਪਰ ਚੱਲਣਾ ਹੀ ਠੀਕ ਸਮਝਿਆ। ਆਪਣੇ ਭਾਸ਼ਣਾ ਰਾਹੀ ਵਿਗਿਆਨਕ ਸੋਚ ਅਪਨਾਉਣ ਦੀ ਪ੍ਰੇਰਨਾ ਦੇਣ ਵਾਲੇ ਪੰਜਾਬੀ ਪ੍ਰਧਾਨ ਮੰਤਰੀ ਸ੍ਰੀ ਆਈ. ਕੇ. ਗੁਜਰਾਲ ਦੇ ਰਾਜਕਾਲ ਦੌਰਾਨ ਵੀ ਅਮਲ ਵਿਚ ਪਹਿਲਾਂ ਵਾਂਗ ਚੱਲਦਾ ਰਿਹਾ। ਇਹ ਨਜਰੀਆ ਸਾਡੇ ਦੇਸ਼ ਦਾ ਇੱਕ ਵੱਡਾ ਦੁਖਾਂਤ ਹੈ ਜਿਹੜਾ ਵਿਕਾਸ ਦੇ ਰਸਤੇ 'ਚ ਰੁਕਾਵਟ ਬਣ ਕੇ ਖੜਾ ਹੈ।

ਧਰਮ ਦੇ ਨਾਂ ਤੇ ਰਾਮ-ਰਾਜ ਸਥਾਪਤ ਕਰਨ ਤੁਰੀ ਨਵੀ ਸਰਕਾਰ ਦੇ ਮੁਖੀ ਨੇ ਤਾਂ ਪਿਛਲੇ ਸਾਰੇ ਰਿਕਾਰਡ ਹੀ ਮਾਤ ਕਰ ਦਿੱਤੇ ਹਨ। ਪ੍ਰਧਾਨ ਮੰਤਰੀ ਦੀ ਕੁਰਸੀ ਸਾਂਭਣ ਲਈ ਖੇਡੀਆਂ ਗਈਆਂ ਸਿਆਸੀ ਚਾਲਾਂ ਤੋਂ ਛੁੱਟ ਅੰਧਵਿਸ਼ਵਾਸ ਦੇ ਸਭ ਹਥਿਆਰ ਵਰਤੇ ਗਏ। ਲੋਕ ਸਭਾ 'ਚ ਭਰੋਸੇ ਦਾ ਮਤ ਹਾਸਲ ਕਰਨ ਲਈ ਲੋੜੀਂਦੀ ਬਹੁਸੰਮਤੀ ਨਾ ਹੋਣ ਦੀ ਸੱਚਾਈ ਨੂੰ ਅੱਖੋ ਪਰੋਖੇ ਕਰਕੇ ਵਾਜਪਾਈ ਦੇ 'ਰਾਜ ਤਿਲਕ' ਵਿਚ ਰੁਕਾਵਟ ਵਹਿਮ-ਭਰਮਾਂ ਨੂੰ ਮੰਨਿਆ ਗਿਆ। ਸੱਤਾ ਹਥਿਆਉਣ ਲਈ ਪਾਰਟੀ ਆਗੂਆਂ ਨੇ ਲਗਭਗ ਡੇਢ ਦਰਜਨ ਪੰਡਿਤਾਂ ਨੂੰ ਮਿਲਕੇ 'ਸ਼ੁਭ ਘੜੀ' ਲਈ ਮਹੂਰਤ ਕਢਵਾਇਆ। ਸਾਰੇ ਜੋਤਸ਼ੀਆਂ ਨੂੰ ਮਿਲਣ ਪਿਛੋ ਗੱਲ ਇਸ ਸਿਟੇ ਤੇ ਪਹੁੰਚੀ ਕਿ ਪਾਰਟੀ ਦੇ ਦਿੱਲੀ ਵਿਚ ਅਸ਼ੋਕ ਰੋਡ ਸਥਿਤ ਕੇਂਦਰੀ ਦਫਤਰ ਦੇ ਮੁੱਖ ਦੁਆਰ ਨੇੜੇ ਖੜਾ ਨਿੰਮ੍ਹ ਦਾ ਦਰੱਖਤ ਹੀ ਸ੍ਰੀ ਅਟਲ ਬਿਹਾਰੀ ਵਾਜਪਾਈ ਦੇ ਰਾਜ ਤਿਲਕ 'ਚ ਮੁੱਖ ਅੜਿੱਕਾ ਬਣਿਆ ਹੋਇਆ ਹੈ।

ਸਰਾਕਰ ਬਣਾਉਣ ਲਈ 'ਸ਼ੁਭ ਲਗਨ' ਕਢਵਾਉਣ ਦੇ ਚੱਕਰ ਵਿਚ ਪਾਰਟੀ ਦੀ ਸੀਨੀਅਰ ਨੇਤਾ ਸ੍ਰੀ ਮੁਰਲੀ ਮਨੋਹਰ ਜੋਸ਼ੀ ਅਲਾਹਾਬਾਦ, ਅਜਮੇਰ, ਵਾਰਾਨਸੀ ਤੇ ਦੇਸ਼ ਦੇ ਕਈ ਹੋਰ ਹਿੱਸਿਆਂ 'ਚ ਬੈਠੇ ਜੋਤਸ਼ੀਆਂ ਨੂੰ ਮਿਲ ਕੇ ਸ੍ਰੀ ਵਾਜਪਾਈ ਦੀ ਪੱਤਰੀ ਦੀ ਪੂਰੀ ਖੋਜ ਪੜਤਾਲ ਕਰਵਾਈ। ਆਖਰਕਾਰ ਜੋਤਸ਼ੀਆਂ ਦੇ ਟੇਵੇ ਨੇ ਨਿੰਮ੍ਹ ਨੂੰ ਅੜਿੱਕਾ ਠਹਿਰਾ ਦਿੱਤਾ। ਪਰ ਫਿਰ ਭਾਜਪਾ ਆਗੂਆਂ ਨੂੰ ਰਾਜ ਤਿਲਕ 'ਚ ਰੁਕਾਵਟ ਬਣਿਆ ਇਹ ਦਰੱਖਤ ਕੱਟਣਾ ਇਸ ਲਈ ਔਖਾ ਹੋ ਗਿਆ ਕਿਉਕਿ ਇਸ ਸਬੰਧੀ ਵਾਤਾਵਰਨ ਮੰਤਰਾਲਾ ਤੇ ਅਸਟੇਟ ਵਿਭਾਗ ਤੋ ਮਨਜ਼ੂਰੀ ਲੈਣੀ ਲਾਜ਼ਮੀ ਸੀ। ਜੋਤਸ਼ੀਆਂ ਦੀ ਗੱਲ ਪੂਰੀ ਕਰਨ ਲਈ ਆਗੂਆਂ ਨੇ ਸੋਚ ਵਿਚਾਰ ਕੇ ਆਖਿਰ ਨਿੰਮ ਦੇ ਦਰੱਖਤ ਵਾਲੇ ਗੇਟ ਹੀ ਬੰਦ ਕਰ ਦਿੱਤਾ ਤੇ ਚਿਰਾਂ ਤੋ ਬੰਦ ਪਿਆ ਦੂਸਰਾ ਗੇਟ ਖੋਲ੍ਹ ਲਿਆ। ਇਕ ਪੁਰਾਣੇ ਭਾਜਪਾ ਵਰਕਰ ਨੇ ਇਸ ਸਬੰਧੀ 'ਇੰਡੀਅਨ ਐਕਸਪ੍ਰੈਸ' ਨੂੰ ਦੱਸਿਆ ਕਿ 1982 ਵਿਚ ਖੋਲੇ ਗਏ ਪਾਰਟੀ ਦਫਤਰ ਦਾ ਗੇਟ ਸ੍ਰੀ ਵਾਜਪਾਈ ਜੀ ਲਈ ਸ਼ੁਭ ਨ ਹੋਣ ਕਰਕੇ ਬੰਦ ਕੀਤਾ ਗਿਆ ਹੈ। ਭਵਿੱਖ ਦੱਸਣ ਦਾ

ਦੰਭ ਕਰਨ ਵਾਲੇ ਪਾਂਧਿਆਂ ਨੇ ਸ੍ਰੀ ਵਾਜਪਾਈ ਵੱਲੋਂ ਰਾਸ਼ਟਰਪਤੀ ਭਵਨ ਜਾ ਕੇ ਸਹੁੰ ਚੁੱਕਣ ਲਈ 'ਸ਼ੁਭ ਘੜੀ' ਤੇ ਰਾਜ ਯੋਗ ਲਈ ਦਿਲਾਂ ਦਾ ਮਹੂਰਤ ਕੱਢਕੇ ਵੀ ਦਿੱਤਾ। ਉਹਨਾਂ ਸਹੁੰ ਚੁੱਕ ਸਮਾਗਮ ਲਈ 15 ਮਾਰਚ ਦਾ ਸਮਾਂ ਦਿੱਤਾ ਪਰ ਅੰਨਾ. ਡੀ. ਐਮ. ਕੇ. ਦੀ ਨੇਤਾ ਜੈ ਲਲਿਤਾ ਆਪਣੇ ਹਠ ਕਰਕੇ ਰਾਜ ਤਿਲਕ ਦੀ ਇਹ ਸ਼ੁਭ ਘੜੀ ਫੇਲ੍ਹ ਕਰ ਦਿੱਤੀ। ਆਖਿਰ ਸਿਆਸੀ ਜੋੜ-ਤੋੜ ਪੂਰੇ ਹੋਣ ਤੇ ਪਾਂਧਿਆਂ ਨੇ ਰਾਜ ਤਿਲਕ ਲਈ 19 ਮਾਰਚ (ਵੀਰਵਾਰ) ਨੂੰ ਸ਼ੁਭ ਘੜੀ ਦੱਸਿਆ। ਅਫਸੋਸ ਤੇ ਹੈਰਾਨੀ ਦੀ ਗੱਲ ਇਹ ਹੈ ਕਿ ਸ੍ਰੀ ਵਾਜਪਾਈ ਨੇ ਜੋਤਸ਼ੀਆਂ ਵੱਲੋਂ ਤੈਅ ਕੀਤੇ ਦਿਨ ਤੇ ਸਮੇ ਅਨੁਸਾਰ ਹੀ ਆਪਣੀ ਨਵੀ ਸਰਕਾਰ ਦਾ ਗਠਨ ਕੀਤਾ। ਉਹਨਾਂ ਨੇ ਆਪਣੇ ਮੰਤਰੀ ਮੰਡਲ ਵਿਚ ਪੰਜਾਬ ਦੇ ਸੀਨੀਅਰ ਅਕਾਲੀ ਐਮ. ਪੀ. ਸ੍ਰੀ ਸੁਰਜੀਤ ਸਿੰਘ ਬਰਨਾਲਾ ਨੂੰ ਕੇਂਦਰੀ ਰਸਾਇਣ ਮੰਤਰੀ ਵਜੋਂ ਸਹੁੰ ਚੁਕਾਈ ਜਿਨ੍ਹਾਂ ਦਾ ਲੋਕ ਸਭਾ 'ਚ ਦੇਵਗੌੜਾ ਸਰਕਾਰ ਨੂੰ ਭਰੋਸੇ ਦਾ ਮੱਤ ਨ ਮਿਲਣ ਸਮੇ ਕਹਿਣ ਸੀ ਕਿ, "13 ਪਾਰਟੀਆਂ ਦੀ ਮਿਲੀ ਜੁਲੀ ਸਰਕਾਰ ਦੇ ਜਲਦੀ ਡਿੱਗਣ ਦਾ ਸਾਨੂੰ ਪਹਿਲਾਂ ਹੀ ਪਤਾ ਸੀ ਕਿਉਂਕਿ 13 ਦਾ ਅੰਕ ਵੈਸੇ ਹੀ 'ਮਾੜਾ' ਹੁੰਦਾ ਹੈ।

27 ਮਾਰਚ ਨੂੰ ਜਦੋਂ ਲੋਕ ਸਭਾ ਵਿਚ ਸ੍ਰੀ ਵਾਜਪਾਈ ਵਲੋਂ ਪੇਸ਼ ਕੀਤੇ ਗਏ ਭਰੋਸੇ ਤੇ ਮੱਤ ਉਪਰ ਜਬਰਦਸਤ ਬਹਿਸ ਚੱਲ ਰਹੀ ਸੀ ਤਾਂ ਦੂਸਰੇ ਪਾਸੇ ਸੰਸਦ ਭਵਨ ਤੋਂ ਲਗਭਗ ੧੦੦ ਗਜ਼ ਦੀ ਦੂਰੀ ਤੇ 'ਸ਼ਕਤੀਮਹਾਂ-ਯੱਗ' ਚੱਲ ਰਿਹਾ ਸੀ। ਭਾਜਪਾ ਦੀ ਅਗਵਾਈ ਵਾਲੀ ਨਵੀ ਸਰਕਾਰ ਦੇ ਪੂਰੀ ਮਿਆਦ ਤੱਕ ਬਣੇ ਰਹਿਣ ਤੇ ਸਥਿਰਤਾ ਦੀ ਕਾਮਨਾ ਨੂੰ ਲੈ ਕੇ ਵੇਦ ਮੰਤਰਾਂ ਦੇ ਉਚਾਰਨ ਦੌਰਾਨ ਇਹ ਯੱਗ ਹੁੰਦਾ ਰਿਹਾ। ਕੇਂਦਰੀ ਮੰਤਰੀ ਸ੍ਰੀ ਮਦਨ ਲਾਲ ਖੁਰਾਣਾ, ਦਿੱਲੀ ਦੇ ਮੁੱਖ ਮੰਤਰੀ ਸਾਹਿਬ ਸਿੰਘ ਵਰਮਾ, ਦਿੱਲੀ ਸਰਕਾਰ ਦੇ ਮੰਤਰੀ ਡਾ: ਹਰਸ਼ਵਰਧਨ, ਕੇਂਦਰੀ ਗ੍ਰਹਿਮੰਤਰੀ ਸ੍ਰੀ ਲਾਲ ਕ੍ਰਿਸ਼ਨ ਅਡਵਾਨੀ, ਅਡਵਾਨੀ ਦੀ ਪਤਨੀ ਸ੍ਰੀਮਤੀ ਕਮਲਾ ਅਡਵਾਨੀ ਤੇ ਉਨ੍ਹਾਂ ਦੀ ਧੀ ਤੋਂ ਇਲਾਵਾ ਕਈ ਹੋਰ ਉੱਘੀਆਂ ਸਖ਼ਸ਼ੀਅਤਾਂ ਨੇ ਇਸ ਯੱਗ 'ਚ ਭਾਗ ਲਿਆ। ਪੰਚ ਦੇਵ ਪੂਜਨ ਸਮੇ ਸੈਕੜੇ ਭਗਤ ਹਾਜ਼ਰ ਸਨ। ਯੱਗ ਤੋਂ ਪਹਿਲਾਂ ਪੰਡਿਤ ਤ੍ਰਿਲੋਕ ਮੋਹਨ ਨੇ ਸੁੰਦਰ ਕਾਂਡ ਦਾ ਪਾਠ ਕੀਤਾ। ਆਚਾਰੀਆ ਪੰਡਿਤ ਸ੍ਰੀ ਰਾਮ ਸ਼ਾਸਤਰੀ ਦੇ ਆਸ਼ੀਰਵਾਦ ਹੇਠ 102 ਜਜਮਾਨਾਂ ਨੇ ਆਪਣੀਆਂ ਪਤਨੀਆਂ ਸਮੇਤ ਬੈਠ ਕੇ ਆਹੂਤੀਆਂ ਪਾਈਆਂ। ਇੱਥੇ ਇਹ ਵੀ ਵਰਨਣਯੋਗ ਹੈ ਸ੍ਰੀ ਵਾਜਪਾਈ ਸਮੇਤ ਭਾਜਪਾ ਦੇ ਲਗਭਗ ਸਾਰੇ ਸੀਨੀਅਰ ਆਗੂ ਹੱਥਾਂ ਦੀਆਂ ਉਂਗਲੀਆਂ 'ਚ ਪੰਡਤਾਂ ਦੇ ਕਹੇ ਅਨੁਸਾਰ 'ਨਗ' ਪਹਿਨਦੇ ਹਨ ਇੱਥੋ ਤੱਕ ਕਿ ਵੱਖ-ਵੱਖ ਸਮਿਆਂ ਲਈ ਵੱਖ-ਵੱਖ ਉਂਗਲੀਆਂ 'ਚ ਅਲੱਗ ਨਗ ਪਹਿਨਦੇ ਹਨ।

ਉਂਜ ਭਾਜਪਾ ਆਗੂਆਂ ਨੇ ਕੇਂਦਰੀ ਸੱਤਾ ਹਾਸਲ ਕਰਨ ਲਈ ਚੋਣ ਪ੍ਰਚਾਰ ਦੇ ਨਾਲ ਹੀ ਮੰਤਰਾਂ ਦਾ ਜਾਪ ਵੀ ਆਰੰਭ ਕਰਵਾ ਦਿੱਤਾ ਸੀ ਪਰ ਵਿਰੋਧੀ ਧਿਰ ਦੇ ਮਜ਼ਬੂਤ ਹੋਣ ਸਕਦਾ ਉਹਨਾਂ ਦੇ ਸਾਰੇ ਜਾਪ ਬੇਅਰਥ ਸਿੱਧ ਹੋਏ। ਵਿਗਿਆਨਕ ਯੁੱਗ ਦੇ 'ਭਾਰਤੀ ਲੋਕਤੰਤਰ' ਨਾਲ ਭਲਾ ਇਸ ਤੋਂ ਵੱਡਾ ਮਜ਼ਾਕ ਹੋਰ ਕੀ ਹੋ ਸਕਦਾ ਹੈ ਕਿ ਇੱਕ ਪਾਸੇ ਸੰਸਦ ਵਿਚ ਸਰਕਾਰ ਦੇ ਵਿਸ਼ਵਾਸ ਮਤ ਉਪਰ ਭਖਵੀ ਬਹਿਸ ਹੋ ਰਹੀ ਹੋਵੇ ਪਰ ਦੂਸਰੇ ਪਾਸੇ ਭਰੋਸੇ ਦਾ ਵੋਟ ਹਾਸਲ ਕਰਨ ਲਈ ਕੀਤੀ ਗੰਢ-ਤਪ ਦੇ ਬਾਵਜੂਦ ਸਰਕਾਰ ਦੀ ਸਥਿਰਤਾ ਲਈ ਯੱਗ ਕਰਨ ਦੇ ਪ੍ਰਪੰਚ ਰਚੇਜਾ ਰਹੇ ਹੋਣ। ਫਿਰ ਅਜਿਹੇ ਸਵੈ-ਵਿਸ਼ਵਾਸ ਤੋਂ ਕੋਰੇ, ਅੰਧਵਿਸ਼ਵਾਸਾਂ ਦੇ ਮੁੱਦਈ, ਪਾਂਧਿਆਂ/ਤਾਂਤਰਿਕਾਂ ਮਗਰ ਅੱਖਾਂ ਮੀਟ ਕੇ ਤੁਰਨ ਵਾਲੇ ਤੇ ਵੱਖੋ-ਵੱਖਰੇ ਨਗ ਪਹਿਨ ਦੇ ਸੁਖ ਹਾਸਲ ਕਰਨ ਦਾ ਭਰਮ ਪਾਲਣ ਵਾਲੇ ਸਿਆਸੀ ਆਗੂ/ਹੁਕਮਰਾਨ ਦੇਸ਼ ਦਾ ਭਲਾ ਕਰ ਸਕਦੇ ਹਨ? ਹਰਗਿਜ਼ ਨਹੀ! ਅਜਿਹੇ ਹੁਕਮਰਾਨਾਂ ਤੋਂ ਦੇਸ਼ ਦੀ ਤਰੱਕੀ, ਵਿਗਿਆਨਕ ਵਿਕਾਸ ਤੇ ਨਵੇ ਯੁੱਗ ਦੀ ਆਸ ਵੀ ਨਹੀ ਰੱਖਣੀ ਚਾਹੀਦੀ।

ਹੁਣ ਸੋਚਣ ਲਈ ਸੁਆਲ ਇਹ ਹੈ ਕਿ ਜੇਕਰ ਸਾਧਾਂ-ਸੰਤਾਂ ਦੇ ਮੰਤਰਾਂ ਦਾ ਜਾਪ ਕਰਨ ਨਾਲ, ਪੁਜਾਰੀਆਂ ਦੇ ਆਸ਼ੀਰਵਾਦਾਂ ਨਾਲ, ਯੱਗ-ਹਵਨ ਕਰਨ ਨਾਲ ਤੇ ਜੋਤਸ਼ੀਆਂ/ਤਾਂਤਰਿਕਾਂ ਦੇ ਟੇਵਿਆਂ ਨਾਲ ਭਾਜਪਾ ਆਗੂਆਂ ਨੂੰ 'ਰਾਜ ਤਿਲਕ' ਮਿਲਣ ਦੀ ਭੋਰਾ-ਭਰ ਵੀ ਆਸ ਹੁੰਦੀ ਤਾਂ ਉਹ ਸਰਕਾਰ ਚਲਾਉਣ ਲਈ ਲੋੜੀਦਾ ਬਹੁਮਤ ਹਾਸਲ ਕਰਨ ਖਾਤਿਰ ਛੋਟੀਆਂ-ਮੋਟੀਆਂ 18 ਪਾਰਟੀਆਂ ਨਾਲ ਗਠਜੋੜ ਕਰਨ ਲਈ ਫਿਰ ਅਜਿਹਾ ਕਰਨਾ ਹੁਕਮਰਾਨਾਂ ਲਈ ਆਮ ਜਨਤਾ ਨੂੰ ਗੁੰਮਰਾਹ ਕਰਨ ਲਈ ਇੱਕ ਸ਼ੈਤਾਨੀ ਚਾਲ ਹੈ ਤਾਂ ਜੋ ਲੋਕ ਉਨ੍ਹਾ ਦੀ ਸ਼ਤਰੰਜ ਦੇ ਮੋਹਰੇ ਬਣੇ ਰਹਿਣ। ਅੰਧਵਿਸ਼ਵਾਸਾਂ ਦੇ ਹਨੇਰੇ 'ਚ ਭਟਕਦੇ ਅਜਿਹੇ ਹੁਕਮਰਾਨਾਂ ਦੀ ਅਸਲੀਅਤ ਦਰਸਾਉਣ ਲਈ ਵਿਗਿਆਨਕ ਸੋਚ ਦਾ ਪਾਸਾਰ ਹੀ ਸਮੇ ਦੀ ਲੋੜ ਹੈ। ਜੀਵਨ ਦੇ ਹਰ ਖੇਤਰ 'ਚ ਇਸ ਉਸਾਰੂ ਸੋਚ ਨੂੰ ਅਪਨਾ ਕੇ ਜ਼ਿੰਦਗੀ ਨੂੰ ਜਿਉਣਯੋਗ ਬਣਾਇਆ ਜਾ ਸਕਦਾ ਹੈ। ਸਮਾਜ/ਦੇਸ਼ ਦੇ ਮੱਥੇ ਤੋਂ ਅੰਧਵਿਸ਼ਵਾਸਾਂ ਦਾ ਕਾਲਾ ਟਿੱਕਾ ਹਟਾਉਣ ਲਈ ਤੇ ਲਾਲਾ ਹਰਦਿਆਲ ਦੇ ਕਥਨ ਅਨੁਸਾਰ ਲੋਕਾਂ ਦੀ ਡੋਰ ਪੁਜਾਰੀਆਂ/ਸਿਆਸਤਦਾਨਾਂ ਦੇ ਹੱਥ ਜਾਣੋ ਰੋਕਣ ਲਈ ਸਭਨੂੰ ਤਰਕਸ਼ੀਲਤਾ ਦੇ ਪਾਸਾਰ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ।

*ਕਾਵਿ ਵਿਅੰਗ :*

## ਸਬਕ ਤੇ ਸੰਤ

ਕੰਨੀ ਭਗਤਾਂ ਦੇ ਪਏ ਸਬਕ ਦਿੰਦੇ,
ਦੱਸਣ ਦਿੰਦੇ ਨਾ ਜਾਕੇ ਫਿਰ ਬਾਹਰ ਸੰਤ।
ਹਫਤੇ ਪਿਛੋਂ ਜਾਂ ਮ੍ਹੀਨੇ ਤੋਂ ਆਵੀਂ ਡੇਰੇ,
ਕਰਾਣ ਸੰਗਤ ਬਹਾਨੇ ਕੰਮ ਕਾਰ ਸੰਤ।
ਪੰਜ ਸ਼ਬਦ ਜੇ ਪੜ੍ਹ ਤੋਂ ਹੋਏ ਮੁਕਤੀ,
ਕਿਉਂ ਨ੍ਹੀਂ ਜੱਗ ਨੂੰ ਦਿੰਦੇ ਫਿਰ ਤਾਰ ਸੰਤ?
ਐਨੀ ਮੁਕਤੀ ਦੀ ਚੀਜ਼ ਕਿਉਂ ਗੁਪਤ ਰੱਖਣ,
ਕਿਉਂ ਨ੍ਹੀਂ ਦੱਸ ਦੇ ਭਰੇ ਬਾਜ਼ਾਰ ਸੰਤ?

*— ਸੇਵਕ ਸਿੰਘ ਸ਼ਮੀਰੀਆ*



*ਪੁਸਤਕ ਸਮੀਖਿਆ :*

# ਔਰਤ-ਦਸ਼ਾ ਅਤੇ ਦਿਸ਼ਾ

ਲੇਖਕਾ : ਡਾ. ਚਰਨਜੀਤ ਕੌਰ

ਮਿਲਣ ਦਾ ਪਤਾ : ਦਫ਼ਤਰ 'ਤਰਕਸ਼ੀਲ', ਨੇੜੇ ਬੱਸ ਅੱਡਾ, ਲੁਧਿਆਣਾ (ਪੰਜਾਬ)

'ਔਰਤ : ਦਸ਼ਾ ਅਤੇ ਦਿਸ਼ਾ' ਸੁਸਾਇਟੀ ਦੀ ਮੈਂਬਰ ਡਾ. ਚਰਨਜੀਤ ਕੌਰ ਵਲੋਂ ਲਿਖੀ ਗਈ ਪੁਸਤਕ ਹੈ, ਜਿਸ ਨੂੰ ਉਸਨੇ ਦੋ ਭਾਗਾਂ ਵਿਚ ਵੰਡਿਆ ਹੈ। ਪਹਿਲੇ ਭਾਗ ਵਿਚ 'ਉਡਣ ਪਰੀ ਦੀ ਧਰਤ ਗਾਥਾ', 'ਕਾਕੀ ਬਣਨ ਦੀ ਕਥਾ', 'ਭੂਤ ਨੇ ਬੰਦੂਕ ਤੋੜ ਦਿੱਤੀ', 'ਕੰਨ ਦਾ ਭੂਤ', 'ਚਿੜੀਆਂ ਦੀ ਮੌਤ', 'ਮੈਂ ਨਹੀਂ ਜਾਣਾ ਪਾਗਲ ਦੇ ਨਾਲ', 'ਕਿਹੜਾ ਦਰਦ ਸੁਣੇ', 'ਧੌਲੀਧਾਰ ਨੇ ਪਾਗਲ ਕੀਤੀ' ਅਤੇ 'ਚੇਲਿਆਂ ਦੀਆਂ ਕਰਤੂਤਾਂ' ਦੇ ਨਾਂ ਹੇਠ ਨੌ ਕੇਸ-ਰਿਪੋਰਟਾਂ ਦਰਜ ਹਨ। ਇਨ੍ਹਾਂ ਕੇਸ-ਰਿਪੋਰਟਾਂ ਦੀ ਖਾਸੀਅਤ ਇਹ ਹੈ ਕਿ ਇਹ ਸਾਰੇ ਕੇਸ ਔਰਤਾਂ ਨਾਲ ਸਬੰਧਤ ਹਨ। ਲੇਖਕਾਂ ਨੇ ਤਰਕਸ਼ੀਲ ਸੁਸਾਇਟੀ ਦੀ ਵਰਕਰ ਦੀ ਹੈਸੀਅਤ ਵਿਚ ਇਨ੍ਹਾਂ ਕੇਸਾਂ ਨੂੰ ਹੱਲ ਕੀਤਾ ਹੈ। ਇਹ ਕੇਸ-ਰਿਪੋਰਟਾਂ ਔਰਤ ਦੀ ਸਥਿਤੀ ਦਾ ਅਨੁਭਵ ਕਰਾਉਂਦੀਆਂ ਹਨ ਕਿ ਕਿਵੇਂ ਔਰਤਾਂ ਦੀਆਂ ਰੀਝਾਂ-ਉਮੰਗਾਂ ਉਨ੍ਹਾਂ ਦੇ ਮਨਾ ਅੰਦਰ ਹੀ ਘੁੱਟ ਘੁੱਟ ਕੇ ਮਰ ਜਾਂਦੀਆਂ ਹਨ। ਕਿਵੇਂ ਔਰਤਾਂ ਨੂੰ ਸਮਾਜਿਕ ਤੌਰ ਤੇ ਦਬਾਕੇ ਰੱਖਿਆ ਜਾਂਦਾ ਹੈ, ਕਿਵੇਂ ਔਰਤਾਂ ਦੀ ਪਾਲਣ ਪੋਸ਼ਣਾ ਵਿਚ ਹਰ ਪੱਧਰ ਤੇ ਵਿਤਕਰਾ ਕੀਤਾ ਜਾਂਦਾ ਹੈ। ਜਿਸ ਦੇ ਸਿੱਟੇ ਵਜੋਂ ਔਰਤਾਂ ਮਾਨਸਿਕ ਤੌਰ ਤੇ ਰੋਗ-ਗ੍ਰਸਤ ਹੋ ਜਾਂਦੀਆਂ ਹਨ। ਸਾਡੇ ਸਮਾਜ ਵਿਚ ਅਜੇ ਤੱਕ ਮਾਨਸਿਕ ਰੋਗਾਂ ਨੂੰ ਕੋਈ ਰੋਗ ਨਹੀ ਸਮਝਿਆ ਜਾਂਦਾ। ਸਗੋਂ ਭੂਤ-ਪ੍ਰੇਤ ਦਾ ਸਾਇਆ ਜਾਂ ਕਸਰ ਸਮਝਕੇ ਸਾਧਾਂ-ਚੇਲਿਆਂ ਕੋਲ ਲੈ ਜਾਇਆ ਜਾਂਦਾ ਹੈ। ਜੋ ਠੀਕ ਕਰਨ ਦੀ ਥਾਵੇਂ ਮਰੀਜ਼ ਅਤੇ ਉਨ੍ਹਾਂ ਦੇ ਘਰਦਿਆਂ ਦਾ ਆਰਥਿਕ, ਸਰੀਰਕ ਅਤੇ ਮਾਨਸਿਕ ਸ਼ੋਸ਼ਣ ਕਰਦੇ ਹਨ। ਧੌਲੀਧਾਰ ਨੇ ਪਾਗਲ ਕੀਤੀ ਅਤੇ 'ਚੇਲਿਆਂ ਦੀਆਂ ਕਰਤੂਤਾਂ' ਇਸਪੱਖ ਤੋਂ ਮਹੱਤਵਪੂਰਨ ਹਨ ਕਿਉਂ ਕਿ ਇਹ ਰਿਪੋਰਟਾਂ ਦੱਸਦੀਆਂ ਹਨ ਕਿ ਕਿਵੇਂ ਮਾਨਸਿਕ ਤੌਰ ਤੇ ਪਰੇਸ਼ਾਨ ਲੋਕਾਂ ਨੂੰ ਚੇਲੇ ਆਪਣੇ ਜਾਲ ਵਿਚ ਫਸਾ ਲੈਂਦੇ ਹਨ। ਔਰਤ ਹੋਣ ਕਰਕੇ ਚਰਨਜੀਤ ਕੌਰ ਨੇ ਇਨ੍ਹਾਂ ਸਮੱਸਿਆਵਾਂ ਨੂੰ ਵਧੇਰੇ ਯੋਗਤਾ ਨਾਲ ਸਮਝਾਇਆ ਹੈ ਅਤੇ ਸੰਵੇਦਨਸ਼ੀਲਤਾ ਨਾਲ ਪੇਸ਼ ਕੀਤਾ ਹੈ।

ਪੁਸਤਕ ਦੇ ਦੂਜੇ ਭਾਗ ਵਿਚ ਔਰਤ ਦੀ ਸਮੁੱਚੀ ਸਥਿਤੀ ਦਾ ਸਰਬਪੱਖੀ ਅਧਿਐਨ ਕਰਨ ਦੀ ਕੋਸ਼ਿਸ਼ ਕੀਤੀ ਹੈ। ਔਰਤ ਦੀ ਸਰੀਰਕ ਬਣਤਰ ਬਾਰੇ ਦੱਸਦਿਆਂ ਵਿਗਿਆਨਕ ਢੰਗ ਨਾਲ ਔਰਤਾਂ ਨਾਲ ਜੁੜੇ ਵਹਿਮਾਂ-ਭਰਮਾਂ ਨੂੰ ਵੀ ਤੋੜਿਆ ਗਿਆ ਹੈ। ਪੇਂਡੂ ਸਮਾਜ ਵਿਚ ਆਮ ਪ੍ਰਚਲਤ ਧਾਰਨਾ ਹੈ ਕਿ 'ਮੁੰਡਾ' ਜਾਂ ਵਧੇਰੇ ਠੀਕ ਸ਼ਬਦਾਂ ਵਿਚ 'ਕੁੜੀ' ਪੈਦਾ ਹੋਣ ਦੀ ਔਰਤ ਦੋਸ਼ੀ ਹੈ। ਪਰ ਇਸ ਪੁਸਤਕ ਵਿਚ ਵਿਗਿਆਨਕ ਜਾਣਕਾਰੀ ਨੂੰ ਆਮ ਲੋਕਾਂ ਦੀ ਸਮਝ ਆਉਣ ਵਾਲੀ ਭਾਸ਼ਾ ਰਾਹੀਂ ਪੇਸ਼ ਕਰਦਿਆਂ ਦੱਸਿਆ ਹੈ ਕਿ ਔਰਤ ਦੇ ਅੰਡੇ ਵਿਚ ਸਿਰਫ ਐਕਸ ਕਰੋਮੋਸੋਮ ਹੁੰਦੇ ਹਨ ਜਦੋਂ ਕਿ ਮਰਦ ਵਿਚ ਐਕਸ ਤੇ ਵਾਈ ਦੋਵਾਂ ਤਰ੍ਹਾਂ ਦੇ ਕਰੋਮੋਸੋਮ ਹੁੰਦੇ ਹਨ। ਐਕਸ-ਐਕਸ ਦੇ ਮੇਲ ਜਾਂ ਐਕਸ-ਵਾਈ ਦੇ ਮੇਲ ਨਾਲ ਲਿੰਗ ਨਿਰਧਾਰਨ ਹੁੰਦਾ ਹੈ। ਇਸ ਪ੍ਰਕਾਰ ਜੇ 'ਕੁੜੀ' ਜੰਮਣਾ ਦੋਸ਼ ਹੈ ਤਾਂ ਇਸ ਵਿਚ ਔਰਤ ਦਾ ਕੋਈ ਕਸੂਰ ਨਹੀਂ ਹੁੰਦਾ ਸਗੋਂ ਮਰਦ ਹੀ ਦੋਸ਼ੀ ਹੁੰਦਾ ਹੈ। ਇਸੇ ਪ੍ਰਕਾਰ ਔਰਤ ਦੇ ਸਮੁੱਚੇ ਇਤਿਹਾਸ ਦੇ ਵਿਚਾਰ ਕਰਕੇ ਦੱਸਿਆ ਹੈ ਕਿ ਔਰਤ ਦੀ ਸਥਿਤੀ ਹਮੇਸ਼ਾਂ ਅਜਿਹੀ ਨਹੀਂ ਸੀ। ਆਰੰਭਕ ਸਮੇਂ ਵਿਚ ਔਰਤ ਅਜ਼ਾਦ ਸੀ, ਪਰ ਵਾਧੂ ਪੈਦਾਵਾਰ ਦੇ ਪੈਦਾਹੋਣ ਨਾਲ ਹੋਂਦ ਵਿਚ ਆਏ ਜਮਾਤੀ ਸਮਾਜ ਅਧੀਨ ਔਰਤ ਗੁਲਾਮ ਹੋ ਗਈ। ਇਹ ਗੁਲਾਮੀ ਕੋਈ 'ਰੱਬੀ ਨਿਯਮ' ਨਹੀਂ ਹੈ। ਸਗੋਂ ਠੋਸ ਪਦਾਰਥਕ ਹਾਲਤਾਂ ਦੀ ਉਪਜ ਹੈ। ਪੈਦਾਵਾਰੀ ਤਕਨੀਕ ਅਤੇ ਰਿਸ਼ਤੇ ਬਦਲ ਜਾਣ ਨਾਲ ਔਰਤ ਦੇ ਸੁਤੰਤਰ ਹੋਣ ਦਾ ਰਾਹ ਖੁਲਿਆ ਹੈ, ਇਸੇ ਪ੍ਰਸੰਗ ਵਿਚ ਸੰਸਾਰ ਭਰ ਅੰਦਰ ਔਰਤ ਲਹਿਰ ਚੱਲ ਰਹੀ ਹੈ। ਨਾਰੀਵਾਦੀ ਲਹਿਰ ਦਾ ਵੀ ਤਰਕ ਭਰਪੂਰ ਵਿਸ਼ਲੇਸ਼ਣ ਕੀਤਾ ਹੈ। ਔਰਤਾਂ ਦੇ ਮਾਨਸਿਕ ਰੋਗਾਂ ਦੀ ਜਾਣਕਾਰੀ ਦੇ ਸੰਭਵ ਹੱਲ ਸੁਝਾਏ ਗਏ ਹਨ। ਪੰਜਾਬ ਦੀਆਂ ਔਰਤਾਂ ਦੀ ਸਥਿਤੀ ਅਤੇ ਸਮੱਸਿਆਵਾਂ ਨੂੰ ਵਿਸ਼ਲੇਸ਼ਣ ਕਰਕੇ ਅੰਤ ਵਿਚ ਠੋਸ ਸੁਝਾਅ ਦਿੱਤੇ ਗਏ ਹਨ ਕਿ ਔਰਤਾਂ ਦੀਆਂ ਮਾਨਸਿਕ ਸਮੱਸਿਆਵਾਂ ਅਸਲ ਵਿਚ ਔਰਤਾਂ ਸਮੁੱਚੀਆਂ ਸਮੱਸਿਆਵਾਂ ਨਾਲ ਜੁੜੀਆਂ ਹੋਈਆਂ ਹਨ ਅਤੇ ਜਿਨ੍ਹਾਂ ਚਿਰ ਔਰਤ ਦੀ ਸਮੁੱਚੀ ਦੂਜੈਲੀ ਸਥਿਤੀ ਖਤਮ ਨਹੀਂ ਹੁੰਦੀ ਓਨੀ ਦੇਰ ਤੱਕ ਔਰਤ ਮਾਨਸਿਕ ਸਮੱਸਿਆਵਾਂ ਵੀ ਪੂਰੀ ਤਰ੍ਹਾਂ ਹੱਲ ਨਹੀਂ ਹੋ ਸਕਦੀਆਂ। ਇਸ ਲਈ ਸਮੁੱਚੇ ਰੂਪ ਵਿਚ ਅਜਿਹਾ ਸਮਾਜ ਸਿਰਜਣ ਦੀ ਜਰੂਰਤ ਹੈ ਜਿਸ ਵਿਚ ਔਰਤ-ਮਰਦ ਦੋਵੇਂ ਬਗੈਰ ਕਿਸੇ ਵਿਤਕਰੇ ਅਤੇ ਦਬਾਅ ਤੇ ਮਾਨਵੀ ਆਨ-ਸ਼ਾਨ ਨੂੰ ਕਾਇਮ ਰੱਖਕੇ ਗੌਰਵਮਈ ਜ਼ਿੰਦਗੀ ਜਿਉਂ ਸਕਣ। ਸਮੁੱਚੇ ਰੂਪ ਵਿਚ ਆਖਿਆ ਜਾ ਸਕਦਾ ਹੈ ਕਿ ਇਹ ਪੁਸਤਕ ਹਰ ਪੰਜਾਬੀ ਨੂੰ ਖਾਸ ਕਰਕੇ ਔਰਤਾਂ ਨੂੰ ਅਵੱਸ਼ ਪੜ੍ਹਨੀ ਚਾਹੀਦੀ ਹੈ।

*— ਇੰਦਰਜੀਤ ਕੌਰ*

# ਬਰਤਾਨੀਆ ਦੇ ਪੰਜਾਬੀ ਲੇਖਕ ਹਰੀਸ਼ ਮਲਹੋਤਰਾ ਨੂੰ ਬਰਮਿੰਘਮ ਯੂਨੀਵਰਸਿਟੀ ਵਲੋਂ ਡਾਕਟਰੇਟ

ਬਰਮਿੰਘਮ : ਪਿੰਡ ਲੱਲੀਆਂ ਕਲਾਂ ਜ਼ਿਲਾ ਜਲੰਧਰ ਦਾ ਜੰਮਪਲ ਡਾਕਟਰ ਹਰੀਸ਼ ਮਲੋਹਤਰਾ 1973 'ਚ ਡੀ.ਏ.ਵੀ ਕਾਲਿਜ ਜਲੰਧਰ ਤੋ ਬੀ.ਐਸ.ਸੀ ਪਾਸ ਕਰਨ ਬਾਦ ਜਾਅਲੀ ਤੌਰ ਤੇ ਇੰਗਲੈਡ ਗਿਆ ਸੀ। ਬੇਕਰੀ ਅਤੇ ਫੈਕਟਰੀਆਂ ਚ ਕੰਮ ਕਰਨ ਬਾਦ ਉਸਨੇ ਆਪਣਾ ਰੁੱਖ ਬਰਤਾਨੀਆਂ ਦੀ ਪੜ੍ਹਾਈ ਵਲ ਕਰ ਲਿਆ ਅਤੇ ਫਿਰ ਬਸ ਚਲ ਸੋ ਚਲ। ਉਹ ਪਹਿਲਾਂ ਏਸ਼ੀਅਨ ਸੀ ਜਿਹਨੇ ਗਾਈਡੈਸ ਕਾਉਸਲਰ ਦਾ ਕੋਰਸ ਕੀਤਾ, ਫਿਰ ਉਹ ਪਹਿਲਾਂ ਪੰਜਾਬੀ ਲੇਖਕ ਸੀ ਜਿਸਨੇ ਯੂਨੀਵਰਸਿਟੀ ਔਫ ਸੈਂਟਰਲ ਇੰਗਲੈਡ ਬਰਮਿੰਘਮ ਤੋ 1984 'ਚ ਸ਼ੋਸ਼ਲਵਰਕ ਦਾ ਡਿਪਲੋਮਾ ਪਾਸ ਕੀਤਾ। ਇਸ ਤੋ ਬਾਅਦ 1991 'ਚ ਵਾਰਿਕ ਯੂਨੀਵਰਸਿਟੀ ਤੋ ਐਮ.ਏ. ਪਾਸ ਕੀਤੀ ਅਤੇ ਹੁਣ 1998 ਵਿਚ ਡਾਕਟਰੇਟ ਦੀ ਡਿਗਰੀ ਬਰਮਿੰਘਮ ਯੂਨੀਵਰਸਿਟੀ ਤੋ ਪਾਸ ਕਰ ਲਈ ਹੈ। ਬਰਤਾਨੀਆਂ ਵਿਚਲੇ ਪੰਜਾਬੀ ਲੇਖਕਾਂ ਤੋ ਹਰੀਸ਼ ਪਹਿਲਾ ਪੰਜਾਬੀ ਲੇਖਕ ਹੈ ਜੇਹਨੇ ਡਾਕਟਰੇਟ ਦੀ ਡਿਗਰੀ ਬਰਤਾਨੀਆਂ ਦੀ ਯੂਨੀਵਰਸਿਟੀ ਤੋ ਪਾਸ ਕੀਤੀ ਹੈ। ਉਹਦਾ ਥੀਸਿਜ਼ EXCLUSIONS OF ASIAN PUPIES IN SECONDARY SCHOOLS IN BIRMINGHAM ਜਿੱਥੇ 100,000 ਸ਼ਬਦਾਂ ਤੋ ਜ਼ਿਆਦਾ ਹੈ, ਉਥੇ ਦੁਨੀਆਂ ਭਰ ਚੋ ਪਹਿਲੀ ਖੋਜ ਵੀ ਹੈ।

ਯਾਦ ਰਹੇ, ਹਰੀਸ਼ ਬਰਮਿੰਘਮ ਸਿਟੀ ਕਾਂਉਸਲ ਦੇ ਪੜ੍ਹਾਈ ਦੇ ਮਹਿਕਮੇ ਵਿਚ ਬਤੌਰ ਪ੍ਰਿੰਸੀਪਲ ਅਫਸਰ (ਈਕੁਆਲਟੀ) ਦਾ ਕੰਮ ਕਰਦਾ ਹੈ। ਇਸ ਤੋ ਪਹਿਲਾਂ ਉਹ ਐਜੂਕੇਸ਼ਨ ਵਿਫੇਅਰ ਸਰਵਿਸ ਚ ਬਤੌਰ ਪ੍ਰਿੰਸੀਪਲ ਕੰਮ ਕਰ ਚੁੱਕਾ ਹੈ। ਇਸ ਤੋ ਪਹਿਲਾਂ ਕਥਹੈਂਪਟਨ ਸ਼ੋਸ਼ਲ ਸਰਵਿਸਜ਼ ਚ ਪ੍ਰਿੰਸੀਪਲ ਅਫਸਰ ਤੇ ਮੈਡਵਿਲ ਵਿਚ ਟਰੇਨਿੰਗ ਅਫਸਰ ਵੀ ਰਹਿ ਚੁੱਕਾ ਹੈ।

ਹਰੀਸ਼ ਦੀਆਂ ਪੰਜਾਬੀ ਚ ਕਿਤਾਬਾਂ 1 ਜਾਅਲੀ ਦੁਨੀਆਂ 2 ਵੱਖਰੀ ਨਸਲ 3 ਮਸਲੇ ਪਰਵਾਸ ਦੇ 4 ਗੋਰੀ ਧਰਤੀ ਮੇਰੇ ਲੋਕ 5 ਨੈਤਿਕਤਾ ਅਤੇ ਤਰਕਸ਼ੀਲਤਾ ਛਪ ਚੁੱਕੀਆਂ ਹਨ। ਅਜੇ ਪਿਛਲੇ ਸਾਲ ਹੀ ਨੈਤਿਕਤਾ ਅਤੇ ਤਰਕਸ਼ੀਲਤਾ ਕਿਤਾਬ ਬਰਤਾਨੀਆਂ ਵਿਚ ਅਤੇ ਪਟਿਆਲਾ ਯੂਨੀਵਰਸਿਟੀ ਚ ਐਮ.ਏ. ਕਲਾਸਾਂ ਨੂੰ ਲਾ ਦਿੱਤੀ ਗਈ ਹੈ। ਹਰੀਸ਼ ਦੀ ਅੰਗਰੇਜ਼ੀ ਦੀ ਕਿਤਾਬ RACISM IN BRITAIN ਪਿਛਲੇ ਸਾਲ ਛਪੀ ਹੈ। ਹਰੀਸ਼ ਪਹਿਲਾ ਪੰਜਾਬੀ ਲੇਖਕ ਹੈ ਜੇਹਨੇ ਨਸਲਵਾਦ ਵਰਗੇ ਵਿਸ਼ੇ ਤੇ ਖੋਜ ਭਰਪੂਰ ਲੇਖ ਲਿਖੇ ਹਨ।

ਬਰਤਾਨੀਆਂ ਚ ਬਣੀ ਤਰਕਸ਼ੀਲ ਸੁਸਾਇਟੀ ਦਾ ਹਰੀਸ਼ ਨੈਸ਼ਨਲ ਜਨਰਲ ਸਕੱਤਰ ਹੈ ਐਤ ਇਸ ਸੁਸਾਇਟੀ ਨੇ ਤਿੰਨ ਮਹੀਨਿਆਂ ਚ ਹੀ 100 ਤੱਕ ਪਰਚੇ ਦੀ ਗਿਣਤੀ ਇਕੱਲੇ ਬਰਮਿੰਘਮ ਚ ਹੀ ਕਰ ਦਿੱਤੀ ਹੈ ਅਤੇ ਬਾਬਿਆਂ ਸਾਧਾਂ ਦੇ ਨੱਥ ਪਾਉਣ ਲਈ ਪੁਲਿਸ, ਟੈਕਸ, ਟਰੇਡਿੰਗ ਸਟੈਡਰਡ, ਐਡਵਰਟਾਈਜ਼ਿੰਗ ਏਜੰਸੀ ਨਾਲ ਵੀ ਸੰਪਰਕ ਕੀਤਾ ਹੈ। ਕਮਿਉਨਿਟੀ ਰੇਡੀਓ ਤੋ ਰਾਸ਼ੀਫਲ ਬੰਦ ਕਰਵਾ ਦਿੱਤਾ ਹੈ ਅਤੇ ਕਰਾਮਾਤ ਦਿਖਾਉਣ ਵਾਲੇ ਸਾਧਾਂ ਨੂੰ 2000 ਪੌਂਡ ਦਾ ਇਨਾਮ ਦਾ ਐਲਾਨ ਕੀਤਾ ਹੈ।

ਹਰੀਸ਼ ਨੂੰ ਉਹਦੀਆਂ ਪੰਜਾਬੀ ਲਿਖਤਾਂ ਕਰਕੇ ਈਸਟ ਮਿਗਲੈਡ ਆਰਟਸ ਕਾਉਸਲ ਅਤੇ ਪੰਜਾਬੀ ਸੱਥ ਲਾਂਬੜਾਂ ਵਲੋ ਇਨਾਮ ਮਿਲ ਚੁੱਕੇ ਹਨ। ਹਰੀਸ਼ ਦੀਆਂ ਜਲਦੀ ਹੀ ਦੋ ਹੋਰ ਕਿਤਾਬਾਂ ਛਪ ਰਹੀਆਂ ਹਨ ਇਕ ਅੰਗਰੇਜ਼ੀ ਵਿਚ ਅਤੇ ਇੱਕ ਪੰਜਾਬੀ ਵਿਚ। ਆਉਦੇ ਸਮੇ ਚ ਹਰੀਸ਼ ਤੋ ਹੋਰ ਕਿਤਾਬਾਂ ਦੀ ਉਮੀਦ ਹੈ। ਤਾਂ ਕਿ ਬਰਤਾਨੀਆਂ ਰਹਿੰਦੇ ਏਸ਼ੀਅਨ ਲੋਕਾਂ ਦੀਆਂ ਸਮੱਸਿਆਵਾਂ ਬਾਰੇ ਹੋਰ ਜਾਣਿਆ ਜਾ ਸਕੇ। ਇਹ ਕਰੈਡਿਟ ਵੀ ਹਰੀਸ਼ ਨੂੰ ਜਾਂਦਾ ਹੈ ਕਿ ਉਹਨੇ ਸਿਰਫ ਅਤੇ ਸਿਰਫ ਏਸ਼ੀਅਨਾਂ ਦੀਆਂ ਬਰਤਾਨੀਆਂ ਵਿਚਲੀਆਂ ਸਮੱਸਿਆਵਾਂ ਬਾਰੇ ਹੀ ਲਿਖਿਆ ਹੈ। ਡਾਕਟਰੇਟ ਕਰਨ ਤੇ ਹਰੀਸ਼ ਨੂੰ ਫੇਰ ਵਧਾਈਆਂ।

## ਕਾਵਿ ਵਿਅੰਗ

*ਅਮਰਜੀਤ ਢਿਲੋਂ*

①

ਆਪਣੇ ਆਪ ਸੰਗ ਕਰਨੀ ਰੋਲ ਗੋਸ਼ਟ
ਕਰਨਾ ਨਾਲ ਸੰਨਾਟੇ ਸਵਾਦ ਬੀਬਾ
ਇਸੇ ਭਾਈ ਨੇ ਪਰਮ ਆਨੰਦ ਕਹਿੰਦੇ
ਇਹੀਓ ਹੁੰਦਾ ਹੈ ਅਨਹਦ ਨਾਦ ਬੀਬਾ
ਕੁਝ ਪਾਉਣ ਦਾ ਵਖਰਾ ਮਜ਼ਾ ਹੁੰਦਾ
ਹੈ ਗੰਵਾਉਣ ਦਾ ਅੱਡ ਸੁਆਦ ਬੀਬਾ
ਕੰਠ ਬਾਣੀਆਂ ਕਰਨ ਦਾ ਫਾਇਕਾ ਕੀ
ਜੇ ਪਾਠ ਮਨੁੱਖਤਾ ਦਾ ਨਹੀਓ ਯਾਦ ਬੀਬਾ

②

ਉਲੂਆਂ ਦਾ ਸ਼ੌਕ ਹੈ ਹਨੇਰਿਆਂ ਦੇ ਵਿਚ ਰਹਿਣਾ,
ਉਡਦੇ ਉਕਾਬ ਸਦਾ ਉੱਚੇ ਅਸਮਾਨ ਤੇ।
ਲਕੀਰ ਦੇ ਫਕੀਰ ਨਾਲ ਬਹਿਸ ਦਾ ਨਾ ਕੋਈ ਫਾਇਦਾ
ਆਪਣੀ ਜੋ ਸੋਚ ਲਾਉਣੀ ਜਾਣਦਾ ਨਾ ਸਾਨ ਤੇ।
ਧਰਤੀ ਇਹ ਘੁੰਮਦੀ ਜਾ ਕਿਹਾ ਸੀ, ਗਲੈਲੀਓ ਨੇ
ਹੋਇਆ ਸੀ ਚਰਚ ਖਫਾ ਉਸ ਦੇ ਬਿਆਨ ਤੇ
ਤਿੰਨ ਸਦੀ ਬਾਅਦ ਹੈ ਗਲੈਲੀਓ ਨੂੰ ਮਾਫ ਕੀਤਾ
ਬੜਾ ਸ਼ਰਮਿੰਦਾ ਹੈ ਚਰਚ ਹਾਰ ਜਾਣ ਤੇ



# ਖਬਰਾਂ ਮੂੰਹੋਂ ਬੋਲਦੀਆਂ

## ਡੇਰਾ ਸੱਚਾ ਸੌਦਾ ਕਿ.........

16 ਫਰਵਰੀ 1998 ਨੂੰ ਲੋਕ ਸਭਾ ਚੋਣਾਂ ਹੋਈਆਂ। ਚੋਣਾਂ ਤੋਂ ਕੁਝ ਦਿਨ ਪਹਿਲਾਂ 'ਸੱਚਾ ਸੌਦਾ' ਦੇ ਨਾਂਅ ਵਾਲੇ ਡੇਰੇ ਦੀ ਕਮੇਟੀ ਨੇ ਪੰਜਾਬ 'ਚ ਮੀਟਿੰਗਾਂ ਕੀਤੀਆਂ। ਇਸ ਤਰ੍ਹਾਂ ਦੀ ਇੱਕ ਭਰਵੀਂ ਮੀਟਿੰਗ ਬਰਨਾਲਾ ਸ਼ਹਿਰ ਵਿਖੇ ਹੋਈ।ਹਰ ਪਿੰਡ ਦੀ 'ਸੰਗਤ' ਵਿਚੋਂ ਪੰਜ-ਪੰਜ 'ਪ੍ਰੇਮੀ' ਅਤੇ ਭੰਗੀਦਾਸ ਸੱਦੇ ਗਏ। ਕਮੇਟੀ ਦੇ ਉਸ ਮੈਂਬਰ, ਜੋ ਸੰਤਾਂ ਦੀ ਸੱਜੀ ਬਾਂਹ ਹੈ, ਨੇ ਮੀਟਿੰਗ ਦੀ ਪ੍ਰਧਾਨਗੀ ਕੀਤੀ। ਪ੍ਰੇਮੀਆਂ ਨੂੰ ਸੰਤਾਂ ਦਾ ਸੰਦੇਸ਼ ਦਿੱਤਾ ਕਿ "ਸਾਰੇ ਪ੍ਰੇਮੀ ਏਕਾ ਕਰੋ। ਏਕਤਾ ਕਰਕੇ ਸਭ ਨੂੰ ਪ੍ਰੇਮੀ 'ਤੱਕੜੀ' ਦੇ ਨਿਸ਼ਾਨ 'ਤੇ ਮੋਹਰ ਲਾਉ ਤੇ ਇਸ ਤਰ੍ਹਾਂ ਤੁਹਾਡੀ ਤਾਕਤ ਦਾ ਮੁੱਲ ਪਵੇਗਾ।ਜਿਹੜਾ ਪ੍ਰੇਮੀ ਸੰਤਾਂ ਦੇ ਬਚਨਾਂ ਦੀ ਅਵੱਗਿਆ ਕਰੇਗਾ, ਉਸ ਦੀ ਸਿਹਤ 'ਚ ਹਮੇਸ਼ਾਂ ਲਈ ਵਿਗਾੜ ਪੈਦਾ ਰਹੇਗਾ ਤੇ ਪੈਸੇ ਦੀ ਤੰਗੀ-ਤੁਰਸ਼ੀ ਵੀ ਆਵੇਗੀ।" ਥੋੜ੍ਹੇ ਸਮੇਂ ਬਾਅਦ ਸ੍ਰੀਮਤੀ ਸੁਰਜੀਤ ਕੌਰ (ਸੁਪਤਨੀ ਸ: ਸੁਰਜੀਤ ਸਿੰਘ ਬਰਨਾਲਾ) ਵੀ ਆ ਗਏ। ਉਨ੍ਹਾਂ ਨੇ ਵੀ ਵੋਟਾਂ ਸੰਬੰਧੀ ਅਪੀਲ ਕੀਤੀ ਤੇ ਹਰ ਕੰਮ ਕਰਨ ਦਾ ਬਚਨ ਦਿੱਤਾ।

ਡੇਰਾ 'ਸੱਚਾ ਸੌਦਾ' ਦੀ ਇਸ ਰਾਜਨੀਤਿਕ ਲਾਈਨ ਦਾ ਸਾਰੇ ਪੰਜਾਬ 'ਚ ਇਕਦਮ ਪਤਾ ਲੱਗ ਗਿਆ। ਦੂਜੀਆਂ ਰਾਜਸੀ ਪਾਰਟੀਆਂ ਘਬਰਾ ਗਈਆਂ, ਕਿਉਂਕਿ ਹਰ ਹਲਕੇ ਵਿਚ 'ਪ੍ਰੇਮੀਆਂ' ਦੀ ਗਿਣਤੀ ਲੱਖਾਂ ਦੇ ਲੱਗਭਗ ਹੈ। ਉਂਜ ਵੀ 80 ਫੀਸਦੀ ਪ੍ਰੇਮੀ ਕਾਂਗਰਸ ਜਾਂ ਕਮਿਊਨਿਸਟ ਪਾਰਟੀਆਂ ਨਾਲ ਸੰਬੰਧ ਰੱਖਦੇ ਹਨ। ਸਿਰਫ ਦੋ ਕੁ ਫੀਸਦੀ ਅਕਾਲੀ ਪਾਰਟੀ ਨਾਲ ਸੰਬੰਧ ਰੱਖਦੇ ਹਨ। ਬਾਕੀ ਦੇ ਪ੍ਰੇਮੀ ਹੋਰ ਛੋਟੀਆਂ-ਛੋਟੀਆਂ ਪਾਰਟੀਆਂ ਦੇ ਵੋਟਰ ਹਨ। ਪ੍ਰੈਸ ਵਿਚ ਵੀ ਇਨ੍ਹਾਂ ਮੀਟਿੰਗਾਂ ਦੀਆਂ ਖ਼ਬਰਾਂ ਲੱਗ ਗਈਆਂ। ਦੂਜੀਆਂ ਰਾਜਸੀ ਪਾਰਟੀਆਂ ਦੇ ਉਮੀਦਵਾਰਾਂ ਨੇ ਸੰਤ ਗੁਰਮੀਤ ਸਿੰਘ ਜੀ ਨੂੰ ਅਪੀਲਾਂ ਕੀਤੀਆਂ ਤੇ ਕਈ ਉਨ੍ਹਾਂ ਦੇ ਪਾਸ ਵੀ ਗਏ। ਸੰਤ ਗੁਰਮੀਤ ਸਿੰਘ ਜੀ ਨੂੰ ਬੇਨਤੀ ਕੀਤੀ ਗਈ ਕਿ ਉਨ੍ਹਾਂ ਨੇ ਸਿਆਸਤ ਤੋਂ ਕੀ ਲੈਣਾ ਹੈ, ਉਹ ਨਿਰਪੱਖ ਰਹਿ ਕੇ 'ਸੱਚਾ ਸੌਦਾ' ਦੇ ਮਿਸ਼ਨ ਨੂੰ ਹੋਰ ਤਕੜਾ ਕਰਨ ਅਤੇ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਦੀ ਬੇਅਦਬੀ ਨਾ ਕਰਨ।

14 ਫ਼ਰਵਰੀ ਨੂੰ ਰੋਜ਼ਾਨਾ 'ਨਵਾਂ ਜਮਾਨਾ' ਵਿੱਚ ਸ਼ਹਿਣਾ ਤੋਂ ਪ੍ਰਮਿੰਦ ਸਿੰਗਲਾ ਵਲੋਂ ਇਸ ਸੁਰਖੀ ਨਾਲ ਖਬਰ ਲੱਗੀ, "ਡੇਰਾ ਸੱਚਾ ਸੌਦਾ ਵਲੋਂ ਕਿਸੇ ਵੀ ਸਿਆਸੀ ਪਾਰਟੀ ਦੀ ਹਮਾਇਤ ਕਰਨ ਤੋਂ ਇਨਕਾਰ।" ਚੌਦਾਂ ਫਰਵਰੀ ਨੂੰ ਹੀ 'ਅਜੀਤ' ਵਿਚ ਬਰਨਾਲਾ ਤੋਂ ਖਬਰ ਲੱਗੀ, 'ਸੱਚਾ ਸੌਦਾ ਮਤ ਵਲੋਂ ਸੰਗਰੂਰ ਤੋਂ ਕਿਸੇ ਦੀ ਹਮਾਇਤ ਨਹੀ " ਤੇ ਉਸੇ ਦਿਨ 'ਦੇਸ਼ ਸੇਵਕ' ਵਿਚ ਖਬਰ ਲੱਗੀ, "ਕਿਸੇ ਵੀ ਸਿਆਸੀ ਪਾਰਟੀ ਨੂੰ ਵੋਟ ਪਾਉਣ ਲਈ ਨਹੀਂ ਕਿਹਾ।" ਇਹਨਾਂ ਅਖਬਾਰਾਂ ਦੀਆਂ ਖਬਰਾਂ ਪੜ੍ਹ ਕੇ ਰਾਜਸੀ ਪਾਰਟੀਆਂ ਨੇ ਸੁੱਖ ਦਾ ਸਾਹ ਲਿਆ, ਪਰ ਅਚਾਨਕ 15 ਫਰਵਰੀ ਦੀ ਸ਼ਾਮ ਨੂੰ ਸੰਤਾਂ ਅਤੇ ਉਸ ਡੇਰੇ ਦੀ ਕਮੇਟੀ ਵੱਲੋਂ ਜੀਪਾਂ, ਕਾਰਾਂ ਜਾਂ ਮੋਟਰ ਸਾਈਕਲਾਂ ਤੇ ਪਿੰਡ-ਪਿੰਡ ਜਾ ਕੇ ਭੰਗੀਦਾਸਾਂ ਤੇ ਪ੍ਰੇਮੀਆਂ ਨੂੰ ਆਖਿਆ ਗਿਆ ਕਿ "ਜਿਹੜਾ ਸਪੱਸ਼ਟੀਕਰਨ ਡੇਰਾ 'ਸੱਚਾ ਸੌਦਾ' ਦੇ ਨਾਂਅ ਅਖਬਾਰਾਂ ਵਿਚ ਆਇਆ ਹੈ, ਉਹ ਕਿਸੇ ਵਿਰੋਧੀ ਪਾਰਟੀ ਦੇ ਬੰਦੇ ਦੀ ਸ਼ਰਾਰਤ ਹੈ। ਆਪਾਂ ਪੰਜਾਬ ਦੇ ਸਭ ਪ੍ਰੇਮੀਆਂ ਨੇ 'ਤੱਕੜੀ' ਦੇ ਨਿਸ਼ਾਨ ਉਤੇ ਮੋਹਰ ਲਾਉਣੀ ਹੈ। ਇਹ ਬਚਨ ਸੰਤ ਗੁਰਮੀਤ ਸਿੰਘ ਜੀ ਨੇ ਕੀਤਾ ਹੈ। ਜਿਹੜਾ ਪ੍ਰੇਮੀ ਇਹ ਬਚਨ ਨਹੀਂ ਮੰਨੇਗਾ, ਉਹ ਸਦਾ ਬੀਮਾਰ ਰਹੇਗਾ।"

ਬੱਸ, ਫਿਰ ਕੀ ਸੀ। ਵੋਟਾਂ ਪੈਣ 'ਚ ਕੁਝ ਘੰਟੇ ਬਾਕੀ ਸਨ। ਸਪੱਸ਼ਟੀਕਰਨ ਹੋ ਨਹੀਂ ਸੀ ਸਕਦਾ। ਸਮਾਂ ਬੀਤ ਚੁੱਕਾ ਸੀ। ਸਭ ਪ੍ਰੇਮੀਆਂ ਨੇ ਸੰਤਾਂ ਦੇ ਬਚਨ ਦਾ ਪਾਲਣ ਕੀਤਾ। ਡੇਰਾ 'ਸੱਚਾ ਸੌਦਾ' ਇਕ ਰਾਜਨੀਤਿਕ ਅਖਾੜਾ ਬਣ ਗਿਆ। ਰਾਜਸੀ ਸਮੀਕਰਨਾਂ ਇਕੋ ਰਾਤ ਵਿਚ ਬਦਲ ਗਈਆਂ। ਏਥੇ ਮੈਂ ਅਕਾਲੀ ਪਾਰਟੀ ਨੂੰ ਬਰੀ ਕਰਦਾ ਹਾਂ। ਰਾਜਸੀ ਪਾਰਟੀ ਹੋਣੇ ਕਰਕੇ ਉਹਨਾਂ ਲਈ ਤਾਂ ਸਭ ਜਾਇਜ਼ ਹੁੰਦਾ ਹੈ। ਜੋ ਕੁਝ ਹੋਇਆ, ਡੇਰਾ ਸੱਚਾ ਸੌਦਾ ਵੱਲੋਂ ਹੋਇਆ। ਕਿਹੜੀ ਰਾਜਸੀ ਪਾਰਟੀ ਇੱਕ-ਇੱਕ ਵੋਟ ਨਹੀਂ ਚਾਹੁੰਦੀ? ਇਸ ਲਈ ਡੇਰਾ 'ਸੱਚਾ ਸੌਦਾ' ਇੱਕ ਦੁਕਾਨ ਬਣ ਗਿਆ।

ਸਾਂਝੀਵਾਲਤਾ ਦੀ ਰੂਹ ਨਸ਼ਟ ਹੋ ਗਈ। ਭਾਈਚਾਰਕ ਸਾਂਝ ਰਾਜਨੀਤੀ ਦੇ ਲਾਲਚ ਵਿਚ ਲੀਰੋ-ਲੀਰ ਹੋ ਗਈ। 'ਪ੍ਰੇਮੀ' ਸ਼ਬਦ ਦੇ ਅਰਥ ਬਦਲ ਦਿੱਤੇ ਗਏ। ਡੇਰਾ 'ਸੱਚਾ ਸੌਦਾ' ਰਾਜਸੀ ਚਮਕ-ਦਮਕ ਵਿਚ ਅਲੋਪ ਹੋ ਗਿਆ ਤੇ ਝੂਠ ਦਾ ਪਹਿਰੇਦਾਰ ਬਣ ਗਿਆ। ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਨੂੰ ਮਲਿਕ ਭਾਗੋਆਂ ਦੇ ਹਵਾਲੇ ਕਰ ਦਿੱਤਾ। ਪਤਾ ਨਹੀਂ ਕਮੇਟੀ ਮੈਂਬਰਾਂ ਨੂੰ ਕਿਹੜਾ ਲਾਲਚ ਸੀ, ਜਿਸ ਨੇ ਭਾਈ ਲਾਲੋ ਦੇ ਦੁੱਧ 'ਚ ਕਾਂਜੀ ਘੋਲ ਦਿੱਤੀ।

ਸੰਤ ਜਾਂ ਸਾਧ ਬਣਨਾ ਵੀ ਆਪਣੇ ਆਪ 'ਚ ਇੱਕ ਰਾਜਨੀਤੀ ਹੈ। ਇਸੇ ਰਾਜਨੀਤੀ ਨੇ ਕਾਂਗਰਸ ਨੂੰ ਹੂੰਝਾ ਫੇਰ ਦਿੱਤਾ। ਕਾਮਰੇਡ ਭਾਨ ਸਿੰਘ 'ਭੌਰਾ' ਹਾਰ ਗਿਆ। ਇਹੋ ਹਾਲ ਬਹੁਜਨ ਸਮਾਜ ਪਾਰਟੀ ਦਾ ਹੋਇਆ। 'ਸੱਚਾ ਸੌਦਾ' ਦੇ ਪ੍ਰੇਮੀ ਆਮ ਤੌਰ ਤੇ ਅਨੁਸੂਚਿਤ ਜਾਤੀਆਂ ਜਾਂ ਪੱਛੜੀਆਂ ਸ਼੍ਰੇਣੀਆਂ ਨਾਲ ਸੰਬੰਧਤ ਹਨ।

(ਮੇਜਰ ਸਿੰਘ ਧੂੜਕੋਟ ਦੇ ਲੇਖ ਵਿੱਚੋਂ ਕੁਝ ਅੰਸ਼ – *ਨਵਾਂ ਜਮਾਨਾ* 18.3.98)

ਹੁਣ ਸਿਆਸੀ ਆਗੂਆਂ 'ਚ ਲੱਗੀ ਹੈ
ਡੇਰਾ ਸੱਚਾ ਸੌਦਾ ਦੇ 'ਪ੍ਰੇਮੀ' ਬਣਨ ਦੀ ਦੌੜ

ਪੰਜਾਬ ਦੇ ਸੰਗਰੂਰ, ਬਠਿੰਡਾ, ਮਾਨਸਾ, ਫਰੀਦਕੋਟ, ਮੋਗਾ, ਮੁਕਤਸਰ, ਪਟਿਆਲਾ ਅਤੇ ਲੁਧਿਆਣਾ ਜ਼ਿਲ੍ਹਿਆਂ ਵਿਚ ਵਿਧਾਨ ਸਭਾ, ਮਿਊਂਸੀਪਲ ਕਮੇਟੀਆਂ ਅਤੇ ਲੋਕ ਸਭਾ ਚੋਣਾਂ ਵਿਚ ਪ੍ਰਭਾਵਸ਼ਾਲੀ

ਸ਼ਕਤੀ ਪ੍ਰਦਰਸ਼ਨ ਕਰ ਚੁੱਕੇ ਸੱਚਾ ਸੌਦਾ ਡੇਰਾ ਸਿਰਸਾ ਦੇ 'ਪ੍ਰੇਮੀਆਂ' ਵੱਲ ਹੁਣ ਪਿੰਡਾਂ ਵਿਚ 'ਪੰਚਾਇਤ ਚੋਣਾਂ' ਲੜਨ ਦੇ ਇੱਛੁਕ ਉਮੀਦਵਾਰਾਂ ਦੀਆਂ ਨਿਗਾਹਾਂ ਲੱਗੀਆਂ ਹੋਈਆਂ ਹਨ। ਇੱਕ ਅੰਦਾਜ਼ੇ ਅਨੁਸਾਰ ਤਕਰੀਬਨ ਹਰੇਕ ਪਿੰਡ ਵਿਚ 20 ਤੋਂ 49 ਪ੍ਰਤੀਸ਼ਤ ਚੋਣਾਂ ਲਈ ਇੱਛੁਕ ਉਮੀਦਵਾਰ ਹੁਣ ਜਾਂ ਤਾਂ ਸਿਰਸੇ ਵਾਲੇ ਪ੍ਰੇਮੀਆਂ ਨਾਲ ਸੰਪਰਕ ਕਰ ਰਹੇ ਹਨ ਤੇ ਜਾਂ ਖੁਦ 'ਪ੍ਰੇਮੀ' ਬਣ ਰਹੇ ਹਨ।

ਵਰਨਣਯੋਗ ਹੈ ਕਿ ਡੇਰੇ ਨਾਲ ਪ੍ਰੇਮੀ ਪਿੰਡਾਂ ਵਿਚ ਜਾਂਦੇ ਹਨ ਅਤੇ ਲੋਕ ਭਲਾਈ ਦੇ ਕਈ ਕੰਮ ਕਰਦੇ ਹਨ। ਇਨ੍ਹਾਂ ਪ੍ਰੇਮੀਆਂ ਵਲੋਂ ਗਰੀਬਾਂ ਦੇ ਕਰਜ਼ੇ ਉਤਾਰ ਕੇ ਉਨ੍ਹਾਂ ਦੇ ਗਲਾਂ ਵਿਚੋਂ ਵਿਆਜ ਦੇ ਸੰਗਲ ਲਾਹੁਣ ਵਿਚ ਕਾਫ਼ੀ ਹੱਦ ਤਕ ਮਦਦ ਕੀਤੀ ਜਾ ਰਹੀ ਹੈ। ਡੇਰੇ ਦੇ ਵਧ ਰਹੇ ਪ੍ਰਭਾਵ ਕਾਰਨ ਸਿਆਸੀ ਲੋਕਾਂ ਵਿਚ ਪ੍ਰੇਮੀ ਬਣਨ ਦੀ ਦੌੜ ਲੱਗ ਗਈ ਹੈ। ਭਰੋਸੇਯੋਗ ਸੂਤਰਾਂ ਅਨੁਸਾਰ ਸ੍ਰੀਮਤੀ ਸੁਰਜੀਤ ਕੌਰ ਬਰਨਾਲਾ ਅਤੇ ਕਾਂਗਰਸੀ ਵਿਧਾਇਕ ਗੁਰਚਰਨ ਸਿੰਘ ਦਿੜ੍ਹਬਾ ਸਿਰਸੇ ਵਾਲਿਆਂ ਦੇ ਪ੍ਰੇਮੀ ਬਣ ਚੁੱਕੇ ਹਨ।

ਪਤਾ ਲੱਗਾ ਹੈ ਕਿ ਰਾਜ ਮੰਤਰੀ ਗੋਬਿੰਦ ਸਿੰਘ ਕਾਂਝਲਾ ਵੀ ਡੇਰੇ ਜਾਣ ਦੇ ਇੱਛੁਕ ਹਨ। ਸ੍ਰੀ ਪ੍ਰਕਾਸ਼ ਸਿੰਘ ਬਾਦਲ, ਸ੍ਰੀਮਤੀ ਰਾਜਿੰਦਰ ਕੌਰ ਭੱਠਲ ਅਤੇ ਹੋਰ ਸੀਨੀਅਰ ਲੀਡਰ ਗਾਹੇ-ਬਗਾਹੇ ਡੇਰੇ ਜਾਂਦੇ ਰਹਿੰਦੇ ਹਨ। ਸ੍ਰੀ ਸੁਰਜੀਤ ਸਿੰਘ ਬਰਨਾਲਾ ਚੋਣ ਜਿਤਣ ਪਿੱਛੋਂ ਸਭ ਤੋਂ ਪਹਿਲਾਂ ਸਿਰਸਾ ਗਏ ਤਾਂ ਜੋ ਸ਼ੁਕਰਾਨਾ ਕੀਤਾ ਜਾ ਸਕੇ। ਖਿਆਲ ਕੀਤਾ ਜਾਂਦਾ ਹੈ ਕਿ ਆਉਣ ਵਾਲੀਆਂ 'ਸ਼੍ਰੋਮਣੀ ਕਮੇਟੀ ਦੀਆਂ ਚੋਣਾਂ' ਉੱਤੇ ਵੀ ਇਸ ਵੋਟ ਬੈਂਕ ਦਾ ਅਸਰ ਪਵੇਗਾ।

### ਫਰਵਰੀ 1998 ਵਿੱਚ ਅਜੀਤ ਵਿੱਚ ਛਪਿਆ ਇਸ਼ਤਿਹਾਰ

## ਝੂਠ ਤੋਂ ਬਚੋ

ਇੰਟਕ ਕੌਂਸਲ ਦਾ ਪ੍ਰਧਾਨ ਹੈ ਜੋ ਕਿ ਕਾਂਗਰਸ ਦੀ ਸਹਿਯੋਗੀ ਜਥੇਬੰਦੀ ਹੈ ਅਤੇ ਹਰੀ ਰਾਮ ਸੱਚਾ ਸੌਦਾ ਸੰਗਤ ਦਾ ਪ੍ਰੇਮੀ ਹੈ।

ਸਮੁੱਚੀ ਸਾਧ ਸੰਗਤ (ਸੱਚਾ ਸੌਦਾ) ਨੇ 533 ਪਿੰਡਾਂ ਦੀ ਮੀਟਿੰਗ ਜੋ 1.8.98 ਡੀ.ਏ.ਵੀ. (ਗਰਲਜ਼) ਸਕੂਲ ਮੁਕਸਰ ਵਿਚ ਹੋਈ ਸੀ ਤੇ ਸਰਬਸੰਮਤੀ ਨਾਲ ਅਕਾਲੀ ਦਲ ਬਾਦਲ ਦੀ ਮਦਦ ਕਰਨ ਦਾ ਫੈਸਲਾ ਕੀਤਾ ਗਿਆ ਸੀ।

ਸਾਰੀਆਂ ਸੰਗਤਾਂ ਉਸ ਫੈਸਲੇ 'ਤੇ ਕਾਇਮ ਹਨ। ਸੰਗਤਾਂ ਤੇ ਸ਼ਰਧਾਲੂਆਂ ਨੂੰ ਅਪੀਲ ਹੈ ਕਿ ਉਹ ਝੂਠ ਤੇ ਗੁਮਰਾਹਕੁੰਨ ਇਸ਼ਤਿਹਾਰਾਂ ਤੇ ਖਬਰਾਂ ਤੋਂ ਬਚ ਕੇ ਰਹਿਣ। ਸਾਰੀ ਸੰਗਤ ਹੋਏ ਫੈਸਲੇ ਮੁਤਾਬਿਕ ਚੱਟਾਨ ਵਾਂਗ ਖੜੀ ਹੈ ਤੇ ਹਰੀ ਰਾਮ ਵੱਲੋਂ ਛਾਪੇ ਗਏ ਝੂਠੇ ਇਸ਼ਤਿਹਾਰ ਦਾ ਕੋਈ ਅਸਰ ਨਹੀਂ ਹੈ।

ਸੰਗਤਾਂ ਦੇ ਸੇਵਕ :
ਗੁਰਚਰਨ ਸਿੰਘ ਮੋਗਾ, ਗੁਰਬਚਨ ਸਿੰਘ ਮੋਗਾ, ਸੁਖਦੇਵ ਸਿੰਘ ਫਰੀਦਕੋਟ, ਮਹਿੰਦਰਪਾਲ ਸਿੰਘ ਡੋਡ ਫਰੀਦਕੋਟ, ਬਾਗੜ ਸਿੰਘ ਕੋਟਕਪੂਰਾ, ਡਾ: ਜਸਬੀਰ ਸਿੰਘ ਗਿੱਦੜਬਾਹਾ, ਮਲਕੀਤ ਸਿੰਘ ਮੁਕਤਸਰ ਤੇ ਫਕੀਰ ਚੰਦ ਮੁਕਤਸਰ।

### ਸੱਚਾ ਸੌਦਾ ਸੰਪਰਦਾਇ ਵੱਲੋਂ ਬਾਦਲ ਦੀ ਹਮਾਇਤ

ਸੱਚਾ ਸੌਦਾ ਧਾਰਮਿਕ ਸੰਪਰਦਾਇ ਨਾਲ ਸਬੰਧਤ ਸ਼ਰਧਾਲੂਆਂ ਨੇ ਲੋਕ ਸਭਾ ਹਲਕਾ ਬਠਿੰਡਾ ਅਤੇ ਫਰੀਦਕੋਟ ਤੋਂ ਅਕਾਲੀ ਦਲ (ਬਾਦਲ) ਦੇ ਉਮੀਦਵਾਰਾਂ ਦੀ ਹਮਾਇਤ ਕਰਨ ਦਾ ਫੈਸਲਾ ਕੀਤਾ ਹੈ।

### ਚੋਣਾਂ 'ਚ ਸਿਆਸਤ ਨਾਲ ਜੁੜਨ ਕਾਰਨ ਡੇਰਾ ਸੱਚਾ ਸੌਦਾ ਦੇ ਸ਼ਰਧਾਲੂਆਂ 'ਚ ਕਈ ਸੁਆਲਾਂ ਬਾਰੇ ਚਰਚਾ ਛਿੜੀ

ਸੱਤਾ ਦੀ ਚਮਕ ਦਮਕ ਹੀ ਕੁੱਝ ਅਜਿਹੀ ਹੁੰਦੀ ਹੈ ਕਿ ਇਹ, ਇਸ ਤੋਂ ਬੇਲਾਗ ਰਹਿਣ ਦਾ ਦਾਅਵਾ ਕਰਨ ਵਾਲੀਆਂ ਵੱਡੀਆਂ ਵੱਡੀਆਂ ਮਹਾਨ ਸਖਸ਼ੀਅਤਾਂ ਦੀਆਂ ਅੱਖਾਂ ਵੀ ਚੁੰਧਿਆ ਦਿੰਦੀ ਹੈ। ਹੁਣੇ ਹੋਈਆਂ ਲੋਕ ਸਭਾ ਚੋਣਾਂ ਮੌਕੇ ਡੇਰਾ ਸੱਚਾ ਸੌਦਾ ਸਿਰਸਾ ਵਾਲਿਆਂ ਨਾਲ ਵੀ ਕੁਝ ਅਜਿਹਾ ਹੀ ਵਾਪਰਿਆ ਹੈ।

ਭਰੋਸੇਯੋਗ ਵਸੀਲਿਆਂ ਤੋਂ ਮਿਲੀ ਜਾਣਕਾਰੀ ਅਨੁਸਾਰ ੯ ਫਰਵਰੀ ਨੂੰ ਬਰਨਾਲਾ ਦੇ ਵਾਲੀਆ ਪੈਲੇਸ ਵਿਚ ਡੇਰਾ ਸੱਚਾ ਸੌਦਾ ਦੇ ਮੁੱਖ ਸੇਵਾਦਾਰ ਭਾਈ ਮੋਹਨ ਸਿੰਘ ਦੀ ਅਗਵਾਈ ਵਿਚ ਇੱਕ ਵੱਡੀ ਮੀਟਿੰਗ ਹੋਈ, ਜਿਸ ਵਿਚ ਜ਼ਿਲਾ ਸੰਗਰੂਰ ਦੇ ਪਿੰਡਾਂ ਅਤੇ ਸ਼ਹਿਰਾਂ ਦੇ ਲਗਭਗ ਸਾਰੇ ਸੇਵਾਦਾਰਾਂ ਸਮੇਤ ਕੋਈ ਤਿੰਨ ਹਜ਼ਾਰ ਸ਼ਰਧਾਲੂਆਂ ਨੇ ਭਾਗ ਲਿਆ। ਇਸੇ ਮੀਟਿੰਗ ਵਿਚ ਲੋਕ ਸਭਾ ਹਲਕਾ ਸੰਗਰੂਰ ਤੋਂ ਅਕਾਲੀ-ਭਾਜਪਾ ਗੱਠਜੋੜ ਦੇ ਉਮੀਦਵਾਰ ਸ: ਸੁਰਜੀਤ ਸਿੰਘ ਬਰਨਾਲਾ ਅਤੇ ਲੋਕ ਸਭਾ ਹਲਕਾ ਪਟਿਆਲਾ ਤੋਂ ਪ੍ਰੇਮ ਸਿੰਘ ਚੰਦੂਮਾਜਰਾ ਦੀ ਮਦਦ ਕਰਨ ਦੇ ਆਦੇਸ਼ ਦਿੱਤੇ ਗਏ। ਇਹ ਵੀ ਪਤਾ ਲੱਗਾ ਹੈ ਕਿ ਇਸ ਮੀਟਿੰਗ ਵਿਚ ਸ: ਸੁਰਜੀਤ ਸਿੰਘ ਬਰਨਾਲਾ ਦੀ ਪਤਨੀ ਸਰਦਾਰਨੀ ਸੁਰਜੀਤ ਕੌਰ ਬਰਨਾਲਾ ਵੀ ਹਾਜਰ ਸਨ। ਇਨ੍ਹਾਂ ਆਦੇਸ਼ਾ ਤੋਂ ਸਭ ਸ਼ਰਧਾਲੂਆਂ ਨੂੰ ਜਾਣੂੰ ਕਰਾਉਣ ਲਈ ਥਾਂ-ਥਾਂ ਹੁੰਦੀਆਂ ਨਾਮ ਚਰਚਾਵਾਂ ਦੀ ਬਜਾਏ, ਘਰ-ਘਰ ਜਾ ਕੇ ਕਹਿਣ ਲਈ ਸੇਵਾਦਾਰਾਂ ਦੀਆਂ ਡਿਊਟੀਆਂ ਲਾਈਆਂ ਗਈਆਂ।

ਭਾਵੇਂ ਅਖਬਾਰਾਂ ਵਿਚ ਖਬਰਾਂ, ਸਪੱਸ਼ਟੀਕਰਨ ਅਤੇ ਕਿਸੇ ਖਾਸ ਉਮੀਦਵਾਰ ਦੀ ਮਦਦ ਕਰਨ ਸਬੰਧੀ ਦਿੱਤੇ ਗਏ ਆਦੇਸ਼ਾਂ ਦੇ ਖੰਡਨ ਛਪਣ ਕਾਰਨ ਬਹੁਤੇ ਸ਼ਰਧਾਲੂਆਂ ਵਿਚ ਇਸ ਸਬੰਧੀ ਭੰਬਲਭੂਸਾ ਹੀ ਰਿਹਾ, ਪਰ ਫਿਰ ਵੀ ਬਹੁਤ ਸ਼ਰਧਾਲੂਆਂ ਨੇ ਉਪਰੋਂ ਆਏ ਆਦੇਸ਼ਾਂ ਅਨੁਸਾਰ ਹੀ ਆਪਣੇ ਵੋਟ ਭੁਗਤਾਏ। ਬਹੁਤ ਸਾਰਿਆਂ ਨੂੰ ਮਿਲੇ ਸੰਦੇਸ਼ਾਂ ਤੇ ਵਿਸ਼ਵਾਸ ਨਾ ਆਇਆ ਅਤੇ ਉਹ ਦੁਚਿੱਤੀ 'ਚ ਰਹੇ। ਵੱਖ-ਵੱਖ ਪਾਰਟੀਆਂ ਅਤੇ ਉਮੀਦਵਾਰਾਂ ਦੇ ਹੱਕ 'ਚ ਪਰਚਾਰ ਕਰਨ ਵਾਲਿਆਂ ਤੇ ਪੈਸਾ ਲੈ ਕੇ ਝੂਠਾ ਪਰਚਾਰ ਕਰਨ ਤੱਕ ਦੇ ਦੋਸ਼ ਵੀ ਲਾਏ। ਉਨ੍ਹਾਂ ਨੇ ਆਪਣੇ ਪਸੰਦੀਦਾ ਉਮੀਦਵਾਰਾਂ ਨੂੰ ਵੋਟਾਂ ਵੀ ਪਾਈਆਂ ਅਤੇ ਡੱਟ ਕੇ ਹਮਾਇਤ ਵੀ ਕੀਤੀ। ਭਾਵੇਂ ਚੋਣਾਂ ਲੰਘ ਗਈਆਂ ਹਨ ਪਰ ਡੇਰਾ ਸੱਚਾ ਸੌਦਾ ਸਿਰਸਾ ਦੇ ਸ਼ਰਧਾਲੂਆਂ ਵਿਚ ਅਸੰਤੋਸ਼ ਅਤੇ ਬੇਚੈਨੀ ਫੈਲ ਗਈ ਹੈ। ਉਨ੍ਹਾਂ ਦੇ ਮਨਾਂ ਵਿਚ ਤਰ੍ਹਾਂ-ਤਰ੍ਹਾਂ ਦੇ ਸੁਆਲ ਅਤੇ ਸ਼ੰਕੇ ਪੈਦਾ ਹੋ ਗਏ ਹਨ।



ਬਹੁਤੀ ਚਿੰਤਾ ਅਤੇ ਫਿਕਰ ਵੱਖ-ਵੱਖ ਪਾਰਟੀਆਂ ਦੇ ਕੱਟੜ ਸਮਰਥਕਾਂ ਨੂੰ ਲੱਗਾ ਹੋਇਆ ਹੈ। ਉਨ੍ਹਾਂ ਨੂੰ ਡੇਰੇ ਜਾਂ ਪਾਰਟੀ ਵਿਚੋਂ ਇਕ ਨੂੰ ਚੁਣਨਾ ਪੈਣਾ ਹੈ, ਹਾਲਾਂਕਿ ਉਹ ਦੋਵਾਂ ਵਿਚੋਂ ਕਿਸੇ ਨੂੰ ਛੱਡਣ ਲਈ ਤਿਆਰ ਨਹੀਂ। ਉਹ ਸੋਚਦੇ ਹਨ ਕਿ ਪਹਿਲਾਂ ਹੋਈਆਂ ਚੋਣਾਂ ਸਮੇਂ ਵੱਖ-ਵੱਖ ਸਿਆਸੀ ਪਾਰਟੀਆਂ ਦੇ ਵੱਡੇ-ਵੱਡੇ ਨੇਤਾ, ਆਪੋ ਆਪਣੀ ਪਾਰਟੀ ਅਤੇ ਉਮੀਦਵਾਰਾਂ ਲਈ ਹਮਾਇਤ ਮੰਗਣ ਡੇਰੇ ਦੇ ਮੁਖੀਆਂ ਪਾਸ ਆਉਂਦੇ ਰਹੇ ਹਨ, ਪਰ ਡੇਰੇ ਵਲੋਂ ਕਦੇ ਵੀ ਕਿਸੇ ਵਿਸ਼ੇਸ਼ ਪਾਰਟੀ ਜਾਂ ਉਮੀਦਵਾਰ ਦੀ ਹਮਾਇਤ ਨਹੀਂ ਕੀਤੀ ਗਈ। ਸ਼ਰਧਾਲੂ ਆਪਣੀ ਮਨਮਰਜ਼ੀ ਨਾਲ ਵੋਟ ਪਾਉਂਦੇ ਹਨ ਫਿਰ ਇਸ ਵਾਰ ਅਜਿਹੀ ਕਿਹੜੀ ਖਾਸ ਮਜ਼ਬੂਰੀ ਪੈਦਾ ਹੋ ਗਈ ਜਿਸ ਕਾਰਨ ਇਹ ਫੈਸਲਾ ਲੈਣਾ ਪਿਆ ? ਕੀ ਇਸ ਫੈਸਲੇ ਨੂੰ ਅੱਗੇ ਤੋਂ ਡੇਰੇ ਵਲੋਂ ਸਿਆਸਤ ਵਿਚ ਕੁੱਦਣ ਦੀ ਸ਼ੁਰੂਆਤ ਸਮਝਿਆ ਜਾਵੇ? ਇਸ ਤਰ੍ਹਾਂ ਦੇ ਅਨੇਕਾਂ ਸੁਆਲ ਉਨ੍ਹਾਂ ਦੇ ਜਿਹਨਾਂ ਵਿਚ ਘੁੰਮ ਰਹੇ ਹਨ। ਇਨ੍ਹਾਂ ਸੁਆਲਾਂ ਦੇ ਜੁਆਬ ਇਸ ਧਾਰਮਿਕ ਸੰਪਰਦਾ ਦੇ ਭਵਿੱਖ 'ਤੇ ਵੱਡਾ ਅਸਰ ਪਾਉਣਗੇ।

(ਰੋਜ਼ਾਨਾ ਦੇਸ਼ ਸੇਵਕ - 25/2/98)

## ਸਰਸਾ ਵਾਲਿਆਂ ਦੇ ਪ੍ਰੇਮੀਆਂ ਨੇ ਹੀ ਬਰਨਾਲਾ ਦਾ ਬੇੜਾ ਬੰਨੇ ਲਾਇਆ

ਲੋਕਾਂ 'ਚ ਇਸ ਗੱਲ ਦੀ ਚਰਚਾ ਹੈ ਕਿ ਇਸ ਵਾਰ ਸ੍ਰੀ ਸੁਰਜੀਤ ਸਿੰਘ ਬਰਨਾਲਾ 'ਪ੍ਰੇਮੀਆਂ' (ਸਰਸਾ ਵਾਲਿਆਂ) ਦੀ ਮਿਹਰ ਸਦਕਾ ਹੀ ਲੋਕ ਸਭਾ ਸੀਟ ਸੰਗਰੂਰ ਜਿੱਤੇ ਹਨ ਨਹੀਂ ਤਾਂ ਇਸ ਵਾਰ ਉਨ੍ਹਾਂ ਨੂੰ ਪੱਕੇ ਤੌਰ ਤੇ ਹਾਰ ਦਾ ਮੂੰਹ ਦੇਖਣਾ ਪੈਣਾ ਸੀ। 'ਪ੍ਰੇਮੀਆਂ' ਨੇ ਸ੍ਰੀ ਬਰਨਾਲਾ ਨੂੰ ਫਤਵਾ ਦੇ ਕੇ 'ਸਾਡੇ ਗੁਰਾਂ ਨੇ ਜਹਾਜ਼ ਬਣਾਇਆ, ਆ ਜੋ ਜਿਹਨੇ ਪਾਰ ਲੰਘਣਾ' ਵਾਲੇ ਸ਼ਬਦ ਨੂੰ ਅਮਲੀ ਜਾਮਾਂ ਪਹਿਨਾ ਦਿੱਤਾ ਹੈ ਅਤੇ ਸ੍ਰੀ ਬਰਨਾਲਾ ਨੂੰ ਵੋਟਾਂ ਪਾ ਕੇ (ਗੁਰਾਂ ਦੇ ਜਹਾਜ਼ ਤੇ ਚੜ੍ਹ ਕੇ) ਚੋਣ ਮੈਦਾਨ ਦੇ ਜੰਗ ਵਿਚੋਂ ਪਾਰ ਲੰਘਾ ਕੇ ਪਾਰਲੀਮੈਂਟ ਵਿਚ ਭੇਜ ਦਿੱਤਾ ਹੈ।

ਲੋਕਾਂ ਅੰਦਰ ਇਹ ਵੀ ਚਰਚਾ ਜ਼ੋਰ ਫੜਦੀ ਜਾ ਰਹੀ ਹੈ ਕਿ 'ਸਰਸਾ ਵਾਲੇ ਬਾਬਿਆਂ' ਨੇ ਸ੍ਰੀ ਬਰਨਾਲਾ ਤੋਂ ਡੇਰੇ ਲਈ ਸਹਾਇਤਾ ਲੈਣ ਉਪਰੰਤ ਹੀ ਆਪਣੀ ਸੰਗਤ ਨੂੰ ਵੋਟਾਂ 'ਤੱਕੜੀ' ਨੂੰ ਪਾਉਣ ਲਈ ਕਿਹਾ ਜਿਸ ਕਾਰਨ ਸਰਸਾ ਵਾਲਿਆਂ ਦੀਆਂ 'ਨਾਮ ਚਰਚਾਵਾਂ' ਵਿਚ ਵੀ ਭੰਗੀਦਾਸਾਂ ਵਲੋਂ (ਨਾਮ ਚਰਚਾ ਦੇ ਆਖੀਰ ਤੇ) ਸਮੂਹ ਸੰਗਤ ਦੇ ਹੱਥ ਖੜ੍ਹੇ ਕਰਵਾ ਕੇ ਸੰਗਤ ਨੂੰ 'ਤੱਕੜੀ' ਤੇ ਮੋਹਰਾਂ ਲਾਉਣ ਲਈ ਪ੍ਰੇਰਿਆ ਜਾਂਦਾ ਰਿਹਾ। ਵਰਨਣਯੋਗ ਹੈ ਕਿ ਜ਼ਿਲਾ ਸੰਗਰੂਰ ਅੰਦਰ 'ਪ੍ਰੇਮੀਆਂ' ਦੀ ਤਕਰੀਬਨ ਦੋ ਲੱਖ ਦੇ ਕਰੀਬ ਗਿਣਤੀ ਹੈ

(ਰੋਜ਼ਾਨਾ ਦੇਸ਼ ਸੇਵਕ - 11/3/98)

### ਸੱਚੇ ਸੌਦੇ ਵਾਲੇ

ਪਿਛਲੇ ਦਿਨੀ 12, 13 ਫਰਵਰੀ ਨੂੰ ਆਪਦੇ ਅਖਬਾਰ ਵਿਚ ਖਬਰਾਂ ਲੱਗੀਆਂ ਸਨ 'ਡੇਰਾ ਸੱਚਾ ਸੌਦਾ ਸੰਪਰਦਾਇ ਵਲੋਂ ਬਾਦਲ ਦਲ ਦੀ ਹਮਾਇਤ ਦਾ ਐਲਾਨ' ਜਿਸ ਮੁਤਾਬਕ ਸੱਚੇ ਸੌਦੇ ਦੇ ਮੁਖੀਆਂ ਅਤੇ ਸ਼ਰਧਾਲੂਆਂ ਵਲੋਂ ਪੰਜਾਬ ਲੋਕ ਸਭਾ ਚੋਣਾਂ ਵਿਚ ਅਕਾਲੀ ਦਲ ਦੀ ਹਮਾਇਤ ਕਰਨ ਦਾ ਫੈਸਲਾ ਕੀਤਾ ਹੈ। ਫਿਰ ਅਗਲੇ ਦਿਨ ੧੩ ਫਰਵਰੀ ਨੂੰ ਇਸ ਮੱਤ ਦੇ ਮੁਖੀ ਵਲੋਂ ਇਸ ਖਬਰ ਦਾ ਖੰਡਨ ਕੀਤਾ ਗਿਆ ਸੀ, ਜਿਸ ਨਾਲ ਸੰਪਰਦਾਇ ਸਬੰਧੀ ਲੋਕਾਂ ਵਿਚ ਖਾਸ ਕਰਕੇ ਇਸਦੇ ਪ੍ਰੇਮੀਆਂ ਵਿਚ ਕਾਫੀ ਵਿਵਾਦ ਛਿੜਿਆ। ਬਹੁਤ ਸਾਰੇ ਸੂਝਵਾਨ ਪ੍ਰੇਮੀ ਸੱਜਣਾਂ ਨੇ ਇਸ ਫੈਸਲੇ ਤੋਂ ਨਾਖੁਸ਼ੀ ਪ੍ਰਗਟਾਉਂਦਿਆਂ ਚੋਣਾਂ ਵਾਲੇ ਦਿਨ ਵੋਟਾਂ ਦਾ ਬਾਈਕਾਟ ਕੀਤਾ ਜਾਂ ਅਕਾਲੀ ਉਮੀਦਵਾਰਾਂ ਦੇ ਉਲਟ ਉਮੀਦਵਾਰਾਂ ਨੂੰ ਵੋਟ ਦਿੱਤੇ, ਜਿਸ ਦੇ ਨਤੀਜੇ ਸਾਹਮਣੇ ਆਉਣ ਵਾਲੇ ਹਨ। ਭਾਂਵੇਂ ਇਸ ਡੇਰੇ ਦੇ ਮੁਖੀਆਂ ਵਲੋਂ ਪਹਿਲਾਂ ਵੀ ਹਰ ਸਾਲ ਯੋਜਨਾਬੱਧ ਤੇ ਜੱਥੇਬੰਦਕ ਢੰਗ ਨਾਲ ਮੌਕੇ ਤੇ ਵਜ਼ਾਰਤੀ ਪਾਰਟੀ ਦੀ ਹਮਾਇਤ ਕੁਝ ਲੈਣ-ਦੇਣ ਦੇ ਅਧਾਰ ਤੇ ਕੀਤੀ ਜਾਂਦੀ ਰਹੀ ਹੈ। ਪਰ ਉਹ ਕਾਰਵਾਈ ਪੂਰਨ ਤੌਰ ਤੇ ਗੁਪਤ ਅਤੇ ਲੁਕਵੀਂ ਹੁੰਦੀ ਸੀ। ਪਰ ਇਸ ਵਾਰ ਇਹ ਸਿਆਸੀ ਹਮਾਇਤ ਐਲਾਨੀਆਂ ਕਰਕੇ ਆਪਣੇ ਇਸ ਦਾਅਵੇ ਨੂੰ ਝੁਠਲਾ ਦਿੱਤਾ ਕਿ ਸੱਚਾ ਸੌਦਾ ਸੰਪਰਦਾਇ ਨਿਰੋਲ ਧਾਰਮਿਕ ਸੰਸਥਾ ਹੈ, ਇਸ ਦਾ ਕਿਸੇ ਰਾਜਨੀਤੀ ਨਾਲ ਸਰੋਕਾਰ ਨਹੀਂ। ਐਂਤਕੀ ਵਾਰ ਚਿਰਾਂ ਤੋਂ ਸੱਤਧਾਰੀ ਰਹੀ ਪਾਰਟੀ ਕਾਂਗਰਸ ਸ਼ਾਇਦ ਇਨ੍ਹਾਂ ਧਾਰਮਿਕ ਸਿਆਸਤਦਾਨਾਂ ਨੂੰ ਸੱਤਾ ਵਿਚ ਆਉਂਦੀ ਨਜ਼ਰ ਨਹੀਂ ਆਈ ਤਾਂ ਝੱਟ ਸਿਆਸੀ ਵਫਾਦਾਰੀ ਬਦਲ ਲਈ। ਭਾਵੇਂ ਵੋਟਾਂ ਪਾਉਣਾ ਤੇ ਮਨਮਰਜ਼ੀ ਦਾ ਉਮੀਦਵਾਰ/ਪਾਰਟੀ ਚੁਣਨਾ ਹਰ ਵਿਅਕਤੀ/ਵੋਟਰ ਦਾ ਸੰਵਿਧਾਨਕ ਅਧਿਕਾਰ ਹੈ ਪਰ ਭੋਲੇ-ਭਾਲੇ ਲੋਕਾਂ ਨੂੰ ਰੱਬ, ਮੁਕਤੀ, ਧਰਮ ਆਦਿ ਦੇ ਨਾਂ ਤੇ ਇਕੱਠੇ ਕਰਕੇ ਅਤੇ ਉਹਨਾਂ ਦੇ ਧਾਰਮਿਕ ਜਜ਼ਬਾਤਾਂ ਨੂੰ ਕੈਸ਼ ਕਰਕੇ, ਰਾਜਨੀਤਕਾਂ ਨਾਲ ਗੰਢ-ਤਰੁੱਪ ਕੇ, ਮਾਇਆ ਤੇ ਰਿਆਇਤਾਂ (ਸਹੂਲਤਾਂ) ਲੈ ਕੇ ਭੋਲੇ ਸ਼ਰਧਾਲੂਆਂ ਨੂੰ ਬਿਨਾਂ ਮੁੱਲ ਤੋਂ ਵੇਚਣਾ ਉਨ੍ਹਾਂ ਦਾ ਸ਼ੋਸ਼ਣ ਕਰਨਾ ਹੈ, ਜਿਸ ਤੋਂ ਸਮੂਹ ਸ਼ਰਧਾਲੂਆਂ ਨੂੰ ਸਾਵਧਾਨ ਹੋਣਾ ਚਾਹੀਦਾ ਹੈ ਨਹੀਂ ਤਾਂ ਉਨ੍ਹਾਂ ਦਾ ਇਹ ਜਨਮ ਵਿਗੜਦਾ ਅਤੇ ਧਾਰਮਿਕ ਸਿਆਸਤਦਾਨਾਂ ਦਾ ਜਨਮ ਸੁਧਰਦਾ ਰਹੇਗਾ ਦੇਖਣਾ ਹੈ ਕਿ ਜਨਤਾ ਜਨਮ ਸੁਧਾਰਨ, ਮੁਕਤੀ ਦੇਣ, ਰੱਬ ਨੂੰ ਮਿਲਾਉਣ ਦੇ ਨਾਂ ਤੇ ਕਿੰਨਾ ਕੁ ਚਿਰ ਗੁੰਮਰਾਹ ਹੁੰਦੀ ਰਹੇਗੀ।

*(ਦੇਸ਼ ਸੇਵਕ ਵਿੱਚ ਇੱਕ ਪਾਠਕ ਗੁਰਦੇਵ ਸਿੰਘ ਸਿੱਧੂ ਦਾ ਖਤ)*

### 'ਡੇਰਾ ਸੱਚਾ ਸੌਦਾ' ਹਾਦਸੇ 'ਚ ਮਰਨ ਵਾਲਿਆਂ ਦੀ ਗਿਣਤੀ 12 ਹੋਈ

ਇਥੇ ਮੇਰਠ ਬੜੌਤ ਸੜਕ ਤੇ ਸਬੰਧਤ ਧਾਰਮਿਕ ਸਥਾਨ 'ਡੇਰਾ ਸੱਚਾ ਸੌਦਾ' ਵਿਚ ਕੱਲ ਇਮਾਰਤ ਢਹਿਣ ਦੀ ਹੋਈ

ਦੁਰਘਟਨਾ ਚ ਮਰਨ ਵਾਲਿਆਂ ਦੀ ਗਿਣਤੀ ਵੱਧ ਕੇ ੧੨ ਹੋ ਗਈ ਹੈ। ਇਸ ਕੰਬਾਂ ਦੇਣ ਵਾਲੇ ਇਸ ਦਰਦਨਾਕ ਹਾਦਸੇ ਵਿਚ ਮਰੇ ਸਾਰੇ ਲੋਕਾਂ ਦਾ ਨਾਂ ਪਤਾ ਜ਼ਖਮੀਆਂ ਤੇ ਅਫਸਰਸ਼ਾਹੀ ਦੀ ਚੁੱਪੀ ਨੇ ਇਸਨੂੰ ਹੋਰ ਵੀ ਅਸਪਸ਼ਟ ਬਣਾ ਦਿੱਤਾ ਹੈ ਉਧਰ ਸ਼ਾਸ਼ਨ ਨੇ ਹਰੇਕ ਮ੍ਰਿਤਕ ਦੇ ਪਰਿਵਾਰ ਨੂੰ ੫੦ ਹਜ਼ਾਰ ਰੁਪਏ ਦੇਣ ਦਾ ਐਲਾਨ ਕੀਤਾ ਹੈ।

ਜਾਣਕਾਰ ਸੂਤਰਾਂ ਅਨੁਸਾਰ ਡੇਰਾ ਸੱਚਾ ਸੌਦਾ ਵਿਚ ਕੱਲ ਦੁਪਹਿਰ ਦੇ ਸਮੇਂ ਹਾਦਸਾ ਉਦੋਂ ਵਾਪਰਿਆ ਜਦੋਂ ਇਕ ਵੱਡੇ ਅਕਾਰ ਦੇ· ਉਸਾਰੀ ਅਧੀਨ ਹਾਲ ਦਾ ਲੈਂਟਰ ਸੇਵਾਦਾਰ ਖੋਲ ਰਹੇ ਸਨ। ਇਨਾ ਸੇਵਾਦਾਰਾਂ ਨੇ ਗਲਤੀ ਨਾਲ ਮੇਨ ਡਾਟ ਵੀ ਖੋਲ ਦਿੱਤੀ ਜਿਸ ਕਾਰਨ ਨਵਾਂ ਬਣਿਆ ਇਹ ਵਿਸ਼ਾਲ ਹਾਲ ਢਹਿ ਗਿਆ ਅਤੇ ਉਥੇ ਮੌਜੂਦ ਸੇਵਾਦਾਰ ਉਸਦੇ ਮਲਬੇ ਹੇਠ ਦੱਬੇ ਗਏ।

ਉਨ੍ਹਾਂ ਵਿਚ ਕਈ ਲੋਕਾਂ ਦੀ ਮੌਕੇ ਤੇ ਹੀ ਮੌਤ ਹੋ ਗਈ ਅਤੇ ਦਰਜਨਾਂ ਦੀ ਗਿਣਤੀ ਵਿਚ ਸੇਵਾਦਾਰ ਜ਼ਖਮੀ ਹੋ ਗਏ। ਬਾਗਪਤ ਉਪ ਚੋਣਾਂ ਦੀ ਕਵਰੇਜ ਲਈ ਜਾ ਰਹੇ ਕੁਝ ਪੱਤਰਕਾਰ ਇਸ ਦੁਰਘਟਨਾ ਦੀ ਖਬਰ ਸੁਣਕੇ ਮੌਕੇ ਤੇ ਹੀ ਗਏ ਪਰ ਉਨ੍ਹਾਂ ਨੂੰ ਅੰਦਰ ਜਾਣ ਦੀ ਆਗਿਆ ਨਹੀਂ ਦਿੱਤੀ ਗਈ।

ਇਸਦੀ ਖਬਰ ਸੁਣਕੇ ਮੌਕੇ ਤੇ ਗਏ ਬਾਗਪਤ ਥਾਣੇ ਦੇ ਮੁਖੀ ਪ੍ਰੀਤਮ ਸਿੰਘ ਨੂੰ ਵੀ ਬੇਰੰਗ ਵਾਪਸ ਕਰ ਦਿੱਤਾ ਗਿਆ ਹਾਲਾਂਕਿ ਇਸ ਘਟਨਾਂ ਦੀ ਖਬਰ ਬਾਗਪਤ ਦੇ ਕਮਿਸ਼ਨਰ ਨੂੰ ਦਿਨ ਵਿਚ ਹੀ ਮਿਲ ਗਈ ਸੀ ਪਰ ਦੁਬਾਰਾ ਪੈ ਰਹੀਆਂ ਵੋਟਾਂ ਵਿਚ ਰੁੱਝੇ ਰਹ ਅਤੇ ਇਸ ਪਾਸੇ ਧਿਆਨ ਹੀ ਨਹੀਂ ਦਿੱਤਾ।

ਬੜੌਤ ਦੇ ਖੇਤਰੀ ਅਧਿਕਾਰੀ ਯਸ਼ਪਾਲ ਨੂੰ ਦੁਰਘਟਨਾ ਤੱਕ ਜਾਣ ਨਹੀਂ ਦਿੱਤਾ ਗਿਆ ਅਤੇ ਉਹ ਵਾਪਸ ਚਲੇ ਗਏ। ਡੇਰੇ ਦੇ ਪ੍ਰਬੰਧਕਾਂ ਨੇ ਇਸ ਘਟਨਾਂ ਵਿਚ ਮਰਨ ਵਾਲਿਆਂ ਦੀ ਸੂਚਨਾ ਦੇਰ ਰਾਤ ਤੱਕ ਆਮ ਨਹੀਂ ਹੋਣ ਦਿੱਤੀ।

ਤਕਰੀਬਨ ਰਾਤ ਦੇ ਨੌਂ ਵਜੇ ਮੇਰਠ ਜ਼ੋਨ ਦੇ ਆਈ. ਜੀ. ਆਰ. ਸੀ. ਸ਼ਰਮਾ ਨੇ ਬਾਗਪਾਤ ਦੇ ਪੁਲਸ ਕਪਤਾਨ ਪ੍ਰੇਮ ਪ੍ਰਕਾਸ਼ ਨੂੰ ਇਸ ਮਾਮਲੇ ਦੀ ਅਸਲੀਅਤ ਜਾਨਣ ਲਈ ਮੌਕੇ ਤੇ ਜਾਣ ਦਾ ਹੁਕਮ ਦਿੱਤਾ ਮੌਕੇ ਤੇ ਪਹੁੰਚ ਕੇ ਪੁਲਸ ਕਪਤਾਨ ਨੂੰ ਵੀ ਸੇਵਾਦਾਰਾਂ ਨੇ ਪਹਿਲਾਂ ਅੰਦਰ ਜਾਣ ਦੀ ਆਗਿਆ ਨਹੀਂ ਦਿੱਤੀ। ਬਾਅਦ ਵਿਚ ਹੋਰ ਪੁਲਸ ਫੋਰਸ ਮੰਗਵਾ ਕੇ ਪੁਲਸ ਕਪਤਾਨ ਨੇ ਆਪਣੀ ਮੌਜੂਦਗੀ ਵਿਚ ਡੇਰੇ ਦੀ ਤਲਾਸ਼ੀ ਲਈ ਤਾਂ ਇਕ ਕਮਰੇ ਵਿਚ ਪਈਆਂ ਲਾਸ਼ਾਂ ਬਰਾਮਦ ਹੋਈਆਂ। ਆਈ.ਜੀ.ਆਰ.ਸੀ. ਸ਼ਰਮਾ ਨੇ ਦੱਸਿਆ ਕਿ ਉਪਰੋਕਤ ਸੱਤੇ ਲਾਸ਼ਾਂ ਹਾਲੇ ਵੀ ਉਥੇ ਰੱਖੀਆਂ ਹੋਈਆਂ ਹਨ ਤੇ ਇਨ੍ਹਾਂ ਦੀ ਸ਼ਨਾਖਤ ਕਰਵਾਈ ਜਾ ਰਹੀ ਹੈ। ਹੁਣ ਤੱਕ ਇਨ੍ਹਾਂ ਲਾਸ਼ਾਂ ਵਿਚੋਂ ਸਿਰਫ ਇਕ ਦੀ ਪਹਿਚਾਣ ਅਮਰਦੀਪ ਨਿਵਾਸਰ ਸਿਰਸਾ (ਹਰਿਆਣਾ) ਵਜੋਂ ਹੋਈ ਹੈ। ਮੇਰਠ ਮੈਡੀਕਲ ਕਾਲਜ ਦੇ ਸੂਤਰਾਂ ਮੁਤਾਬਕ ਉਥੇ ਇਲਾਜ ਅਧੀਨ ਛੇ ਜ਼ਖਮੀਆਂ ਵਿਚੋਂ ਦੋ ਦੀ ਮੌਤ ਹੋ ਗਈ ਹੈ। ਇਸ ਤੋਂ ਇਲਾਵਾ ਪ੍ਰਦੀਪ ਨਿਵਾਸੀ ਪਿੰਡ ਭੋਲਾ (ਮੇਰਠ), ਪਵਨ ਅਤੇ ਪੁਨੀਤ ਨਿਵਾਸੀ ਝੰਡੇਖਰ ਦੀਆਂ ਲਾਸ਼ਾਂ ਵੀ ਉਨ੍ਹਾਂ ਦੇ ਘਰ ਪਹੁੰਚਾ ਦਿੱਤੀਆਂ ਗਈਆਂ ਹਨ। ਕੁਝ ਲੋਕਾਂ ਨੇ ਦੱਬੀ ਜ਼ੁਬਾਨ ਵਿਚ ਦੱਸਿਆ ਕਿ ਕਈ ਮ੍ਰਿਤਕਾਂ ਦੀਆਂ ਲਾਸ਼ਾਂ ਪੁਲਸ ਕਪਤਾਨ ਦੇ ਆਉਣ ਤੋਂ ਪਹਿਲਾਂ ਹੀ ਇਧਰ-ਉਧਰ ਕਰ ਦਿੱਤੀਆਂ ਗਈਆਂ ਸਨ ਤੇ ਜਾਂ ਫਿਰ ਜਿਨ੍ਹਾਂ ਦੇ ਨਾਂ ਪਤੇ ਦੀ ਜਾਣਕਾਰੀ ਸੀ ਉਨ੍ਹਾਂ ਨੂੰ ਉਨ੍ਹਾਂ ਦੇ ਰਿਸ਼ਤੇਦਾਰਾਂ ਹਵਾਲੇ ਕਰ ਦਿੱਤਾ ਗਿਆ ਸੀ।

ਥਾਣਾ ਬਿਨੌਲੀ ਵਿਚ ਡੇਰੇ ਦੇ ਪ੍ਰਬੰਧਕਾਂ ਖਿਲਾਫ ਲਾਪਰਵਾਹੀ ਵਰਤਣ ਦੇ ਦੋਸ਼ ਵਿਚ ਦਫ਼ਾ ੩੦੪ ਅਧੀਨ ਪਰਚਾ ਦਰਜ ਕਰ ਲਿਆ ਗਿਆ ਹੈ।ਆਸ-ਪਾਸ ਦੇ ਪਿੰਡਾਂ ਵਾਲੇ ਵੀ ਡੇਰੇ ਦੀਆਂ ਗਤੀਵਿਧੀਆਂ ਬਾਰੇ ਗੱਲਬਾਤ ਕਰਨ ਤੋਂ ਕਤਰਾਉਂਦੇ ਹਨ ਤੇ ਡਰੇ ਹੋਏ ਦਿਖਾਈ ਦਿੰਦੇ ਹਨ। ਉਂਝ ਇਸ ਮਾਮਲੇ 'ਚ ਥਾਣਾ ਬਿਨੌਲੀ ਦੇ ਸਟਾਫ ਨੇ ਨੌਂ ਵਿਅਕਤੀਆਂ ਦੇ ਮਰਨ ਦੀ ਪੁਸ਼ਟੀ ਵੀ ਕੀਤੀ ਹੈ।

## ਪੁਲਸ ਦੀ ਦਖ਼ਲ ਅੰਦਾਜ਼ੀ ਨਾਲ ਡੇਰਾ ਸੱਚਾ ਸੌਦਾ ਦੇ ਸ਼ਰਧਾਲੂਆਂ ਤੇ ਸਿਆਸੀ ਧਿਰਾਂ 'ਚ ਟਕਰਾਅ ਟਲਿਆ

### ਦੋਵੇਂ ਧਿਰਾਂ ਵੱਲੋਂ ਅੱਗੇ ਤੋ ਇੱਕ ਦੂਜੇ ਖਿਲਾਫ਼ ਕੋਈ ਕਾਰਵਾਈ ਨਾ ਕਰਨ ਦੀ ਸਹਿਮਤੀ

ਡੇਰਾ ਸੱਚਾ ਸੌਦਾ ਦੇ ਪੈਰੋਕਾਰਾਂ ਵੱਲੋਂ ਬੀਤੀ ਰਾਤ ਨੇੜਲੇ ਕਸਬੇ ਭੀਖੀ ਵਿਖੇਂ ਇਨਕਲਾਬੀ ਨੌਜਵਾਨ ਸਭਾ ਦੇ ਕੇਂਦਰੀ ਆਗੂ ਧਰਮਪਾਲ ਨੀਟਾ ਉਤੇ ਕਾਤਲਾਨਾ ਹਮਲਾ ਕਰਨ ਨਾਲ ਜ਼ਿਲ੍ਹੇ ਵਿਚ ਵੱਖ-ਵੱਖ ਸਿਆਸੀ ਪਾਰਟੀਆਂ ਤੇ ਪ੍ਰੇਮੀਆਂ ਵਿਚਕਾਰ ਟਕਰਾਅ ਦਾ ਜੋ ਮਾਹੌਲ ਪੈਦਾ ਹੋ ਗਿਆ ਸੀ, ਉਹ ਪੁਲਸ, ਪ੍ਰਸ਼ਾਸਨ ਦੀ ਦਖਲ ਅੰਦਾਜ਼ੀ ਨਾਲ ਦੋਵਾਂ ਧਿਰਾਂ ਵਿਚਕਾਰ ਹੋਏ ਇਕ ਸਮਝੌਤੇ ਸਦਕਾ ਸ਼ਾਂਤ ਹੋ ਗਿਆ ਹੈ।

ਮਿਲੀ ਜਾਣਕਾਰੀ ਅਨੁਸਾਰ ਅਕਾਲੀ ਦਲ (ਬ) ਤੇ ਬੀ.ਜੇ .ਪੀ. ਤੋਂ ਬਿਨਾਂ ਸਮੂਹ ਸਿਆਸੀ ਦੇ ਜ਼ਿੰਮੇਵਾਰ ਦੇ ਪ੍ਰਤੀਨਿਧਾਂ ਅਤੇ ਸੱਚਾ ਸੌਦਾ ਮਿਸ਼ਨ ਦੇ ਜ਼ਿੰਮੇਵਾਰ ਸੇਵਕਾਂ ਦਰਮਿਆਨ ਇਥੋਂ ਦੇ ਐਸ. ਪੀ. (ਐਚ) ਮੁਖਤਿਆਰ ਸਿੰਘ ਤੇ ਡੀ.ਐਸ.ਪੀ ਦੀ ਹਾਜ਼ਰੀ ਵਿਚ ਇੱਕ ਲੰਬੀ ਮੀਟਿੰਗ ਹੋਈ ਜਿਸ ਵਿਚ ਡੇਰਾ ਸੱਚਾ ਸੌਦਾ ਦੇ ਪ੍ਰਤੀਨਿਧਾਂ ਵਲੋਂ ਕਾਮਰੇਡ ਧਰਮਪਾਲ ਨੀਟਾ ਉਤੇ ਹੋਏ ਹਮਲੇ ਲਈ ਅਫਸੋਸ ਦਾ ਪ੍ਰਗਟਾਵਾ ਕਰਨ ਪਿੱਛੋਂ ਇਸ ਕੇਸ ਸਬੰਧੀ ਅੱਗੋਂ ਦੋਵਾਂ ਪੱਖ ਕੋਈ ਕਾਰਵਾਈ ਨਾ ਕਰਨ ਲਈ ਸਹਿਮਤ ਹੋਏ।

ਇਸ ਸਬੰਧੀ ਕਾਮਰੇਡ ਹਾਕਮ ਸਿੰਘ ਸਮਾਓ ਅਤੇ ਭਾਰਤੀ ਕਿਸਾਨ ਯੂਨੀਅਨ (ਏਕਤਾ) ਦੇ ਸੂਬਾਈ ਮੀਤ ਪ੍ਰਧਾਨ ਰੁਲਦੂ ਸਿੰਘ ਵੱਲੋਂ ਇਕ ਬਿਆਨ ਵਿਚ ਦੱਸਿਆ ਗਿਆ ਹੈ ਕਿ ਰੈਡੀਕਲ ਪੀਪਲਜ਼ ਫੋਰਮ ਅਤੇ ਇਨਕਲਾਬੀ ਨੌਜਵਾਨ ਸਭਾ ਵੱਲੋਂ ਚੋਣਾਂ ਵਿਚ ਧਾਰਮਿਕ ਸੰਸਥਾਵਾਂ ਦੀ ਵੱਧ ਰਹੀ ਦਖਲਅੰਦਾਜ਼ੀ ਸਬੰਧੀ ਕਾਮਰੇਡ ਧਰਮਪਾਲ



ਨੀਟਾ ਨੇ ਇਕ ਆਲੋਚਨਾਤਮਿਕ ਬਿਆਨ ਦਿੱਤਾ ਸੀ ਜੋ ਕਿਸੇ ਵੀ ਨਾਗਰਿਕ ਦਾ ਮੁੱਢਲਾ ਜਮਹੂਰੀ ਹੱਕ ਹੈ ਪਰ ਇਸ ਬਿਆਨ ਤੋਂ ਬਾਅਦ ਡੇਰਾ ਸੱਚਾ ਸੌਦਾ ਦੇ ਪੈਰੋਕਾਰਾਂ ਨੇ ਸਿਰਫ ਪ੍ਰੈਸ ਰਾਹੀਂ ਇਸ ਦੇ ਸਪਸ਼ਟੀਕਰਨ ਜਾਂ ਖੰਡਨ ਤੱਕ ਸੀਮਿਤ ਨਾ ਰਹਿਕੇ ਬਿਆਨ ਜਾਰੀ ਕਰਨ ਵਾਲੇ ਆਗੂਆਂ ਅਤੇ ਬਿਆਨ ਭੇਜਣ ਵਾਲੇ ਪੱਤਰਕਾਰਾਂ ਨੂੰ ਡਰਾਉਣ-ਧਮਕਾਉਣ ਦੀ ਕੋਸ਼ਿਸ਼ ਕੀਤੀ ਅਤੇ ਕਾਮਰੇਡ ਨੀਟਾ ਉਤੇ ੩੦ ਦੇ ਕਰੀਬ ਸ਼ਰਧਾਲੂਆਂ ਵਲੋਂ ਹਮਲਾ ਕੀਤਾ ਗਿਆ।

ਇਸ ਹਮਲੇ ਦੇ ਵਿਰੋਧ ਵਿਚ ਕੱਲ ਇਥੇ ਇਕ ਸਰਬ ਪਾਰਟੀ ਮੀਟਿੰਗ ਵਿਚ ਸੀ.ਪੀ.ਆਈ (ਐਮ.ਐਲ) ਵਲੋਂ ਕਾਮਰੇਡ ਹਾਕਮ ਸਿੰਘ ਸਮਾਓ, ਰਾਜਵਿੰਦਰ ਸਿੰਘ ਰਾਣਾ, ਸੀ.ਪੀ.ਆਈ ਵੱਲੋਂ ਕਾ. ਨਿਹਾਲ ਸਿੰਘ, ਡਾ. ਹਰੀ ਸਿੰਘ, ਸ਼੍ਰੋਮਣੀ ਅਕਾਲੀ ਦਲ (ਮਾਨ) ਵੱਲੋਂ ਕੁਲਦੀਪ ਸਿੰਘ, ਸੀ.ਪੀ.ਐਮ. ਵੱਲੋਂ ਕਾ.ਸ਼ਿਵਚਰਨ ਦਾਸ, ਪੰਜਾਬ ਭਲਾਈ ਮੰਗ ਦੇ ਜ਼ਿਲ੍ਹਾ ਕਨਵੀਨਰ ਯੋਧਾ ਸਿੰਘ ਮਾਨ, ਭਾਰਤੀ ਕਿਸਾਨ ਯੂਨੀਅਨ (ਲੱਖੋਵਾਲ) ਦੇ ਸੂਬਾ ਸਕੱਤਰ ਸ੍ਰੀ ਬੋਘ ਸਿੰਘ ਮਾਨਸਾ, ਜਮਹੂਰੀ ਅਧਿਕਾਰ ਸਭਾ ਵਲੋਂ ਈਸ਼ਵਰ ਦਾਸ, ਪੰਜਾਬ ਜਮਹੂਰੀ ਮੋਰਚੇ ਵੱਲੋਂ ਪ੍ਰਦੀਪ ਸੈਪਲੀਆ, ਤਰਕਸ਼ੀਲ ਸੁਸਾਇਟੀ ਦੇ ਸੁਰਜੀਤ ਗਾਮੀ, ਬਹੁਜਨ ਸਮਾਜ ਪਾਰਟੀ ਦੇ ਆਗੂ ਰੂਪ ਸਿੰਘ, ਰੈਡੀਕਲ ਪੀਪਲਜ਼ ਫੋਰਮ ਦੇ ਸ੍ਰੀ ਰਾਮ ਸਰੂਪ ਅਣਖੀ, ਇਨਕਲਾਬੀ ਨੌਜਵਾਨ ਸਭਾ ਵੱਲੋਂ ਭਗਵੰਤ ਸਿੰਘ ਘੁੱਕਰ, ਐਫ.ਸੀ.ਆਈ ਵਰਕਰਜ਼ ਯੂਨੀਅਨ (ਅਜ਼ਾਦ) ਵੱਲੋਂ ਬਲਦੇਵ ਸਿੰਘ ਭੀਖੀ ਆਦਿ ਪ੍ਰਮੁੱਖ ਆਗੂ ਸ਼ਾਮਲ ਹੋਏ।

ਮੀਟਿੰਗ ਨੇ ਸਰਬਸੰਮਤੀ ਨਾਲ ਕਾਮਰੇਡ ਨੀਟਾ ਉਤੇ ਹੋਏ ਹਮਲਾ ਦੀ ਨਿਖੇਧੀ ਕਰਦਿਆਂ ਐਲਾਨ ਕੀਤਾ ਕਿ ਸਿਆਸੀ ਆਲੋਚਨਾ ਕਰਨ ਦੇ ਜਮਹੂਰੀ ਹੱਕਾਂ ਦੀ ਹਰ ਕੀਮਤ ਉੱਤੇ ਰਾਖੀ ਕੀਤੀ ਜਾਵੇ ਗੀ।

## 'ਹੁਕਮਨਾਮੇ' ਦੀ ਉਲੰਘਣਾ ਕਰਨ ਬਦਲੇ ਟੌਹੜਾ ਨੂੰ ਸਜ਼ਾ ਮਿਲੇ – ਬਾਬਾ ਸੰਤਾ ਸਿੰਘ

ਨਿਹੰਗ ਮੁਖੀ ਬਾਬਾ ਸੰਤਾ ਸਿੰਘ ਨੇ ਮੰਗ ਕੀਤੀ ਹੈ ਕਿ ਅਕਾਲ ਤਖਤ ਦੇ 'ਹੁਕਮਨਾਮੇ' ਦੀ ਉਲੰਘਣਾ ਕਰਨ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਗੁਰਚਰਨ ਸਿੰਘ ਟੌਹੜਾ ਨੂੰ ਸਜ਼ਾ ਦਿੱਤੀ ਜਾਵੇ। ਉਨ੍ਹਾਂ ਕਿਹਾ ਕਿ ਸ੍ਰੀ ਟੌਹੜਾ ਨੇ ਲੋਕ ਸਭਾ ਚੋਣਾਂ ਦੌਰਾਨ ਨਿਰੰਕਾਰੀਆਂ ਨੂੰ ਅਕਾਲੀ ਦਲ ਦੇ ਹੱਕ 'ਚ ਵੋਟਾਂ ਪਾਉਣ ਲਈ ਕਿਹਾ ਸੀ।

ਖੁੱਲ੍ਹੀ ਚਿੱਠੀ ਵਿਚ ਨਿਹੰਗ ਮੁਖੀ ਨੇ ਕਿਹਾ ਕਿ ਅਕਾਲ ਤਖਤ ਦੇ ਜਥੇਦਾਰ ਰਣਜੀਤ ਸਿੰਘ ਸ੍ਰੀ ਟੌਹੜਾ ਦੀ ਪੇਸ਼ੀ ਪਾਉਣ ਅਤੇ ਸਜ਼ਾ ਦੇਣ। ਉਨ੍ਹਾਂ ਕਿਹਾ ਕਿ ਸ੍ਰੀ ਟੌਹੜਾ ਪਹਿਲਾ ਸਿੱਖ ਹੈ ਜਿਸ ਨੇ 'ਹੁਕਮਨਾਮੇ' ਦੀ ਉਲੰਘਣਾ ਕੀਤੀ ਹੈ ਜਿਸ ਵਿਚ ਸਾਰੇ ਸਿੱਖਾਂ ਨੂੰ ਨਿਰੰਕਾਰੀਆਂ ਦਾ ਬਾਈਕਾਟ ਕਰਨ ਦਾ ਹੁਕਮ ਦਿੱਤਾ ਗਿਆ ਸੀ। ਇਹ ਚਿੱਠੀ ਨਿਹੰਗ ਮੁਖੀ ਦੇ ਸਕੱਤਰ ਬਾਬਾ ਊਚੇ ਸਿੰਘ ਨੇ ਜਾਰੀ ਕੀਤੀ। ਚੇਤੇ ਰਹੇ ਕਿ ਸ੍ਰੀ ਟੌਹੜਾ ਪਟਿਆਲਾ ਦੇ ਨਿਰੰਕਾਰੀ ਭਵਨ 'ਚ ਗਏ ਸਨ ਤੇ ਉਥੇ ਨਿਰੰਕਾਰੀ ਆਗੂਆਂ ਨਾਲ ਮੁਲਾਕਾਤ ਕਰਕੇ ਅਕਾਲੀ ਦਲ ਦੇ ਪਟਿਆਲਾ ਤੋਂ ਉਮੀਦਵਾਰ ਪ੍ਰੇਮ ਸਿੰਘ ਚੰਦੂਮਾਜਰਾ ਦੇ ਹੱਕ 'ਚ ਵੋਟਾਂ ਪਾਉਣ ਲਈ ਕਿਹਾ ਸੀ।

## ਟੌਹੜਾ ਅਕਾਲ ਤਖਤ 'ਤੇ ਪੇਸ਼ ਹੋਣ ਲਈ ਤਿਆਰ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ੍ਰੀ ਗੁਰਚਰਨ ਸਿੰਘ ਟੌਹੜਾ ਨੇ ਪੇਸ਼ਕਸ਼ ਕੀਤੀ ਹੈ ਕਿ ਹਾਲ ਹੀ ਵਿਚ ਹੋਈਆਂ ਲੋਕ ਸਭਾ ਚੋਣਾਂ ਦੌਰਾਨ ਨਿਰੰਕਾਰੀਆਂ ਤੋਂ ਵੋਟਾਂ ਮੰਗਣ ਦੇ ਸਬੰਧ ਵਿਚ ਆਪਣਾ ਸਟੈਂਡ ਸਪੱਸ਼ਟ ਕਰਨ ਲਈ ਉਹ ਅਕਾਲ ਤਖਤ ਤੇ ਪੇਸ਼ ਹੋਣ ਲਈ ਤਿਆਰ ਹਨ। ਉਨ੍ਹਾਂ ਕਿਹਾ ਕਿ ਜੇ ਜਥੇਦਾਰ ਨੇ ਉਨ੍ਹਾਂ ਨੂੰ ਇਸ ਸਬੰਧ ਵਿਚ ਬੁਲਾਇਆ ਤਾਂ ਉਹ ਅਕਾਲ ਤਖਤ ਉਤੇ ਪੇਸ਼ ਹੋਣ ਲਈ ਤਿਆਰ ਹਨ।

ਇਥੇ ਸ਼੍ਰੋਮਣੀ ਅਕਾਲੀ ਦਲ ਦੀ ਸਿਆਸੀ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਸ੍ਰੀ ਟੌਹੜਾ ਨੇ ਕਿਹਾ ਕਿ ਉਹ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਅਤੇ ਕੈਪਟਨ ਅਮਰਿੰਦਰ ਸਿੰਘ ਵਰਗੇ ਕਾਂਗਰਸ ਆਗੂਆਂ ਨੂੰ ਕਹਿਣਾ ਚਾਹੁੰਦੇ ਹਨ ਕਿ ਉਹ ਇਸ ਮਾਮਲੇ ਬਾਰੇ ਆਪਣਾ ਸਟੈਂਡ ਸਪੱਸ਼ਟ ਕਰਨ। ਉਨ੍ਹਾਂ ਕਿਹਾ ਕਿ ਲੋਕਤੰਤਰ ਵਿਚ ਸਿਆਸੀ ਆਗੂ ਵੋਟਰਾਂ ਨੂੰ ਆਪਣੇ ਪੱਖ ਵਿਚ ਵੋਟਾਂ ਪਾਉਣ ਲਈ ਆਮ ਅਪੀਲ ਕਰਦੇ ਹੀ ਹੁੰਦੇ ਹਨ। ਅਜਿਹਾ ਕਰਦਿਆਂ ਕੋਈ ਵੀ ਆਗੂ ਇਹ ਨਹੀਂ ਕਹਿੰਦਾ ਕਿ ਉਹ ਫਲਾਣੇ ਵਰਗ ਤੋਂ ਵੋਟਾਂ ਨਹੀਂ ਮੰਗ ਰਿਹਾ।

ਕਾਂਗਰਸ ਵਲੋਂ ਅਤੇ ਸ੍ਰੀ ਸਿਮਰਨਜੀਤ ਸਿੰਘ ਮਾਨ ਵਰਗੇ ਵਿਰੋਧੀ ਅਕਾਲੀ ਆਗੂਆਂ ਵਲੋਂ ਉਨ੍ਹਾਂ ਤੋਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੇ ਅਹੁਦੇ ਤੋਂ ਅਸਤੀਫਾ ਦੇਣ ਦੀ ਕੀਤੀ ਗਈ ਮੰਗ ਬਾਰੇ ਤਿੱਖਾ ਪ੍ਰਤੀਕਰਮ ਪ੍ਰਗਟਾਉਂਦਿਆਂ ਸ੍ਰੀ ਟੌਹੜਾ ਨੇ ਕਿਹਾ ਕਿ ਉਨ੍ਹਾਂ ਨੇ ਵੀ ਅਜਿਹੇ ਲੋਕਾਂ ਤੋਂ ਵੋਟਾਂ ਮੰਗੀਆਂ ਹਨ ਜਿਨ੍ਹਾਂ ਦੇ ਵਿਰੁੱਧ ਉਹ ਪ੍ਰਚਾਰ ਕਰਦੇ ਆ ਰਹੇ ਸਨ। ਨਿਰੰਕਾਰੀਆਂ ਦੀਆਂ ਵੋਟਾਂ ਉਨ੍ਹਾਂ ਨੂੰ ਵੀ ਪਈਆਂ ਹਨ। ਸ੍ਰੀ ਟੌਹੜਾ ਨੇ ਇਹ ਗੱਲ ਦੁਹਰਾਈ ਕਿ ਉਨ੍ਹਾਂ ਨੇ ਨਿਰੰਕਾਰੀਆਂ ਦੇ ਬਾਰੇ ਅਕਾਲ ਤਖਤ ਦੇ ਹੁਕਮਨਾਮੇ ਦੀ ਉਲੰਘਣਾ ਨਹੀਂ ਕੀਤੀ।

ਕਾਂਗਰਸ ਦੇ ਅਤੇ ਅਕਾਲੀ ਦਲ (ਅੰਮ੍ਰਿਤਸਰ) ਦੇ ਆਗੂਆਂ ਉਤੇ ਸਿੱਧਾ ਹਮਲਾ ਕਰਦਿਆਂ ਉਨ੍ਹਾਂ ਕਿਹਾ ਕਿ ਉਹ ਸ਼ਰਧਾਵਾਨ ਸਿੱਖ ਹਨ ਅਤੇ ਇਸ ਲਈ ਜੇ ਉਨ੍ਹਾਂ ਨੂੰ ਬੁਲਾਇਆ ਗਿਆ ਤਾਂ ਤਖਤ ਤੇ ਪੇਸ਼ ਹੋਣਾ ਉਨ੍ਹਾਂ ਦਾ ਫਰਜ਼ ਹੈ।

*(ਪੰਜਾਬੀ ਟ੍ਰਿਬਿਊਨ 14/4/98)*

# ਅੱਜ ਕਿਸ ਗੁਰੂ ਦੀ ਲੋੜ ਹੈ ?

*ਰਾਜਾਰਾਮ ਹੰਡਿਆਇਆ*

'ਗੁਰੂ' ਦਾ ਮਹੱਤਵ ਅੱਜ ਦੇ ਵਿਗਿਆਨਕ ਯੁੱਗ ਵਿਚ ਵੀ ਉਨਾਂ ਹੀ ਹੈ ਜਿੰਨਾਂ ਪੁਰਾਤਨ ਯੁੱਗ ਵਿਚ ਹੁੰਦਾ ਸੀ। ਦੁਨੀਆਂ ਭਰ ਦੇ ਧਾਰਮਿਕ ਗ੍ਰੰਥ ਗੁਰੂ ਦੀ ਲੋੜ ਅਤੇ ਮਹੱਤਵ ਨੂੰ ਪ੍ਰਗਟਾਉਂਦੇ ਹਨ। ਅਧਿਆਤਮਵਾਦੀ ਦਰਸ਼ਨ ਨੇ ਤਾਂ ਗੁਰੂ ਦੇ ਮਹੱਤਵ ਨੂੰ ਪ੍ਰਮਾਤਮਾਂ ਤੋਂ ਵੀ ਵੱਧ ਦਰਸਾਇਆ ਹੈ। ਕਬੀਰ ਭਗਤ ਨੇ ਲਿਖਿਆ ਹੈ। "ਗੁਰੂ ਗੋਬਿੰਦ ਦੇਉ ਖੜੇ, ਕਾਕੇ ਲਾਗੂੰ ਪਾਇ, ਬਲਿਹਾਰੀ ਗੁਰੂ ਅਪਨੇ, ਜਿਨ ਗੋਬਿੰਦ ਦੀਏ ਮਿਲਾਇ।"

ਭਾਈ ਗੁਰਦਾਸ, ਜਿਹਨਾਂ ਨੇ ਆਦਿ-ਗ੍ਰੰਥ ਦੀ ਸੰਪਾਦਨਾ ਆਪਣੀ ਹੱਥੀਂ ਕੀਤੀ ਸੀ, ਗੁਰੂ ਦੇ ਮਹੱਤਵ ਨੂੰ ਇੰਜ ਪ੍ਰਗਟਾਉਂਦੇ ਹਨ :

"ਜੇ ਸਉ ਚੰਦਾ ਉਗਵੈ, ਸੂਰਜ ਚੜ੍ਹੇ ਹਜਾਰ
ਏਤੇ ਚਾਨਣ ਹੋਂਦਿਆਂ, ਗੁਰ ਬਿਨ ਘੋਰ ਅੰਧਾਲ।"

ਇਕ ਲੋਕ ਕਹਾਵਤ ਤਾਂ ਆਮ ਲੋਕਾਂ ਦੇ ਮੂੰਹ ਚੜ੍ਹੀ ਹੋਈ ਹੈ ਕਿ 'ਗੁਰੂ ਬਿਨਾਂ ਗਤ ਨਹੀਂ ਤੇ ਸ਼ਾਹ ਬਿਨਾ ਪਤ ਨਹੀਂ।"

ਇਸ ਪ੍ਰਕਾਰ ਅਸੀਂ ਦੇਖਦੇ ਹਾਂ ਕਿ ਗੁਰੂ ਦੀ ਲੋੜ ਮਨੁੱਖੀ ਜੀਵਨ ਲਈ ਬਹੁਤ ਅਧਿਕ ਮੰਨੀ ਗਈ ਹੈ।ਜਿਸ ਵਿਅਕਤੀ ਨੇ ਕਿਸੇ ਅਧਿਆਤਮਕ ਗੁਰੂ ਨੂੰ ਧਾਰਨ ਨਹੀਂ ਕੀਤਾ, ਉਸਨੂੰ ਪੂਰਣ ਵਿਅਕਤੀ ਦਾ ਦਰਜਾ ਨਹੀ ਦਿੱਤਾ ਜਾਂਦਾ। ਉਸਨੂੰ ਮਨਮੁੱਖ ਜਾਂ ਦਿਸ਼ਾਹੀਨ ਵਿਅਕਤੀ ਕਹਿ ਕੇ ਤ੍ਰਿਸਕਾਰਿਆ ਜਾਂਦਾ ਹੈ।

'ਗੁਰੂ' ਸ਼ਬਦ ਦੀ ਪਰਿਭਾਸ਼ਾ ਕਰਦੇ ਹੋਏ ਇਸਦਾ ਅਰਥ ਆਮ ਤੌਰ ਤੇ ਅਧਿਆਤਮਕ ਗੁਰੂ ਤੋਂ ਹੀ ਲਿਆ ਜਾਂਦਾ ਹੈ ਜੋ ਸਧਾਰਨ ਜਨਤਾ ਨੂੰ ਉਸਦੇ ਅਗਲੇ ਜੀਵਨ ਲਈ ਰਸਤਾ ਦਿਖਾਉਂਦਾ ਹੈ। ਇਸ ਚਰਚਾ ਤੋਂ ਪਹਿਲਾਂ ਕਿ ਸਾਨੂੰ ਕਿਹੋ ਜਿਹੇ ਗੁਰੂ ਦੀ ਲੋੜ ਹੈ, ਸਾਨੂੰ 'ਗੁਰੂ' ਸ਼ਬਦ ਦੇ ਸਹੀ ਅਰਥਾਂ ਨੂੰ ਜ਼ਰੂਰ ਸਮਝ ਲੈਣਾ ਚਾਹੀਦਾ ਹੈ।

'ਗੁਰੂ' ਮਨੁੱਖਤਾ ਨੂੰ ਅਗਿਆਨ ਦੇ ਹਨੇਰੇ ਵਿਚੋਂ ਪ੍ਰਕਾਸ਼ ਵੱਲ ਲੈ ਜਾਣ ਵਾਲਾ ਵਿਸ਼ੇਸ਼ ਵਿਅਕਤੀ ਹੈ। ਉਹ ਸਿੱਖਿਆ ਦੇ ਕੇ ਸਾਡੇ ਜੀਵਨ ਪੱਧਰ ਨੂੰ ਉਚੇਰਾ ਚੁੱਕਣ ਦਾ ਯਤਨ ਕਰਦਾ ਹੈ। ਜੀਵਨ ਵਿਚਲੇ ਸੰਘਰਸ਼ ਨਾਲ ਜੂਝਣ ਲਈ ਹਿੰਮਤ ਤੇ ਦਲੇਰੀ ਬਖਸ਼ਦਾ ਹੈ ਤੇ ਸੰਘਰਸ਼ ਵਿਚੋਂ ਸਫਲ ਹੋਣ ਦਾ ਰਸਤਾ ਦਿਖਾਉਂਦਾ ਹੈ। ਗੁਰੂ ਆਪਣੇ ਚੇਲਿਆਂ ਦੀ ਹਰ ਮੁਸ਼ਕਿਲ ਸਮੇਂ ਰਾਹਨੁਮਾਈ ਕਰਦਾ ਹੈ। ਦਰੋਣਾਚਾਰੀਆ ਵਾਂਗ ਸੁਆਰਥਵਸ, ਕਿਸੇ ਦਾ ਅੰਗੂਠਾ ਮੰਗ ਕੇ, ਕਿਸੇ ਨੂੰ ਸਾਰੀ ਉਮਰ ਲਈ ਪੰਗੂ ਨਹੀਂ ਬਣਾਉਂਦਾ। 'ਗੁਰੂ' ਬਿਨਾ ਕਿਸੇ ਸੁਆਰਥ ਦੇ ਆਪਣਾ ਗਿਆਨ ਹੋਰਨਾ ਤੱਕ ਪਹੁੰਚਾਉਂਦਾਂ ਹੈ। ਅਸਲ ਵਿਚ 'ਗੁਰੂ' ਇਕ ਅਜਿਹਾ ਪ੍ਰਕਾਸ਼ ਪੁੰਜ ਹੈ, ਜਿਹੜਾ ਵਿਅਕਤੀ ਨੂੰ ਅਗਿਆਨ ਤੋਂ ਗਿਆਨ ਵੱਲ ਅਤੇ ਹਨੇਰੇ ਚੋਂ ਪ੍ਰਕਾਸ਼ ਵੱਲ ਲੈ ਜਾਂਦਾ ਹੈ।

'ਗੁਰੂ' ਦੇ ਇਸ ਅਰਥ ਨੂੰ ਮੱਦੇਨਜ਼ਰ ਰਖਦੇ ਹੋਏ ਅਸੀ ਇਸ ਸਿੱਟੇ ਤੇ ਪੁਜਦੇ ਹਾਂ ਕਿ ਗੁਰੂ ਦੀ ਲੋੜ ਆਦਿ ਕਾਲ ਵਿਚ ਵੀ ਸੀ, ਹੁਣ ਵੀ ਹੈ ਤੇ ਅੱਗੋਂ ਵੀ ਰਹੇਗੀ।

ਪਰ ਜਦੋਂ ਅਸੀਂ ਆਪਣੇ ਅਜੋਕੇ ਸਮਾਜ ਵੱਲ ਝਾਤੀ ਮਾਰਦੇ ਹਾਂ ਤਾਂ ਸਾਨੂੰ ਕਰੋੜਾਂ ਅਜਿਹੇ 'ਗੁਰੂ' ਨਜ਼ਰ ਆਉਂਦੇ ਹਨ ਜੋ ਮਨੁੱਖਤਾ ਨੂੰ ਗਿਆਨ ਦੇਣ ਦੀ ਥਾਂ ਅਗਿਆਨਤਾ ਦੇ ਹਨੇਰੇ ਵੱਲ ਧੱਕ ਰਹੇ ਹਨ। ਇਹ ਅਗਿਆਨਤਾ ਦਾ ਹਨੇਰਾ ਹੀ ਇਹਨਾਂ ਅਖੌਤੀ ਗੁਰੂਆਂ ਅਨੁਸਾਰ, ਗਿਆਨ ਦਾ ਪ੍ਰਕਾਸ਼ ਹੈ। ਅਗਿਆਤਮ ਦੀ ਗੁੰਮਰਾਹਕੁੰਨ ਫਿਲਾਸਫੀ ਦੁਆਰਾ ਇਹਨਾਂ ਅਖੌਤੀ ਗੁਰੂਆਂ ਨੇ ਸਾਧਾਰਣ ਜਨਤਾ ਨੂੰ ਸਦੀਆਂ ਤੋਂ ਅਗਿਆਨਤਾ ਦੇ ਹਨੇਰੇ ਵੱਲ ਧੱਕਣਾ ਸ਼ੁਰੂ ਕੀਤਾ ਸੀ ਤੇ ਅੱਜ ਵੀ ਧੱਕ ਰਹੇ ਹਨ। ਝੂਠ ਨੂੰ ਸੱਚ ਤੇ ਸੱਚ ਨੂੰ ਝੂਠ ਬਣਾ ਕੇ ਪੇਸ਼ ਕਰ ਰਹੇ ਹਨ ਤੇ ਇਸ ਜਹਿਰ ਨੂੰ ਜਨ-ਸਧਾਰਣ ਦੇ ਹੱਡਾਂ ਵਿਚ ਇੰਨਾਂ ਰਚਾ ਦਿੱਤਾ ਹੈ ਕਿ ਹੁਣ ਉਹਨਾਂ ਦੀਆਂ ਅੱਖਾਂ ਤੇ ਲੱਗਿਆ ਅੰਧਵਿਸ਼ਵਾਸ ਦਾ ਚਸ਼ਮਾਂ ਉਹਨਾਂ ਨੂੰ ਸੱਚ ਤੱਕ ਪਹੁੰਚਣ ਹੀ ਨਹੀਂ ਦਿੰਦਾ। ਅਸਲ ਵਿਚ ਇਸਦੇ ਪਿੱਛੇ ਕਿਹੜੀ ਸਿਆਸਤ ਕੰਮ ਕਰਦੀ ਹੈ, ਇਸ ਗੱਲ ਨੂੰ ਸਮਝਣ ਲਈ ਤਰਕਬੁੱਧੀ ਦੀ ਲੋੜ ਹੈ ਜੋ ਸਾਧਾਰਣ ਜਨਤਾ ਤੋਂ ਕੋਹਾਂ ਦੂਰ ਹੈ। ਇਸ ਲਈ ਸੱਚ ਤੱਕ ਪਹੁੰਚਣ ਲਈ ਅਜੇ ਸਦੀਆਂ ਲੱਗ ਜਾਣਗੀਆਂ। ਜਦ ਤੱਕ ਸਰਮਾਏਦਾਰੀ ਨਿਜ਼ਾਮ ਕਾਇਮ ਰਹੇਗਾ ਤਦ ਤੱਕ ਤਰਕਸੋਚ ਨੂੰ ਪੈਦਾ ਨਹੀਂ ਹੋਣ ਦਿੱਤਾ ਜਾਵੇਗਾ।

ਸਮਾਜ ਦੇ ਠੇਕੇਦਾਰ ਇਹ ਅਖੌਤੀ ਗੁਰੂ ਇਹ ਸਿਖਿਆ ਦਿੰਦੇ ਹਨ ਕਿ ਮਨੁੱਖੀ ਜੂਨੀ ਬੜੀ ਸ਼੍ਰੇਸ਼ਟ ਜੂਨੀ ਹੈ ਜੋ 84 ਲੱਖ ਜੂਨੀਆਂ ਭੋਗਣ ਤੋਂ ਬਾਅਦ ਪ੍ਰਾਪਤ ਹੁੰਦੀ ਹੈ। ਇਸ ਲਈ ਮਨੁੱਖ ਨੂੰ ਇਹ ਜੂਨੀ ਅਜਾਈਂ ਨਹੀਂ ਗੁਆਉਣੀ ਚਾਹੀਦੀ, ਸਗੋਂ ਪਰਮਾਤਮਾਂ ਦਾ ਨਾਮ ਸਿਮਰਨ ਵਿਚ ਗੁਜਾਰਨੀ ਚਾਹੀਦੀ ਹੈ। ਇਸ ਤਰ੍ਹਾਂ ਮਨੁੱਖ ਨੂੰ ਹੋਰ ਜੂਨੀਆਂ ਵਿਚ ਨਹੀਂ ਜਾਣਾ ਪੈਂਦਾ ਤੇ ਮੁਕਤੀ ਮਿਲ ਜਾਂਦੀ ਹੈ। ਇਹ ਇਸ ਜੀਵਨ ਦੀਆਂ ਸਾਰੀਆਂ ਮੁਸੀਬਤਾਂ ਨੂੰ ਪਿਛਲੇ ਜਨਮ ਦੇ ਕਰਮਾਂ ਦਾ ਫਲ ਦਸਦੇ ਹਨ। ਇਸ ਜੀਵਨ ਤੇ ਜਗਤ ਨੂੰ ਉਹ ਮਿਥਿਆ, ਝੂਠਾ ਤੇ ਮਾਇਆ-ਜਾਲ ਆਖਦੇ ਹਨ। ਇੰਨ੍ਹਾ ਅਨੁਸਾਰ ਮਨੁੱਖ ਪ੍ਰਮਾਤਮਾਂ ਦੀ ਅੰਸ਼ ਹੈ ਤੇ ਉਸਦੀ ਅੰਤਿਮ ਪ੍ਰਾਪਤੀ ਪ੍ਰਮਾਤਮਾ ਨਾਲ ਅਭੇਦ ਹੋਣਾ ਹੈ। ਮਨੁੱਖ ਨੂੰ ਪ੍ਰਮਾਤਮਾ ਨੇ ਨਾਮ ਜਪਣ ਲਈ ਭੇਜਿਆ ਸੀ ਪਰ ਉਹ ਮੋਹ ਮਾਇਆ ਦੇ ਜਾਲ ਵਿਚ ਫਸ ਕੇ ਦੁਨਿਆਵੀ ਸੁੱਖਾਂ ਵਿਚ ਫਸ ਗਿਆ ਹੈ। ਇਸੇ ਕਰਕੇ ਉਹ ਮਨੁੱਖ ਨੂੰ ਸਭ ਪ੍ਰਕਾਰ ਦੇ ਦੁਨਿਆਵੀ ਸੁਖਾਂ ਦਾ ਤਿਆਗ ਕਰਦੇ, ਨਾਮ ਜਪ ਕੇ ਸ਼ਕਤੀ ਪ੍ਰਾਪਤ ਕਰਨ ਦੀ ਸਿਖਿਆ ਦਿੰਦੇ ਹਨ। ਪ੍ਰਮਾਤਮਾਂ ਬਾਰੇ ਵੀ ਇਹਨਾਂ ਕੋਲ ਕੋਈ ਤਸੱਲੀਬਖਸ਼ ਜੁਆਬ ਨਹੀਂ ਹੁੰਦਾ। ਕਦੇ ਉਸਨੂੰ 'ਨਿਰਾਕਾਰ' ਆਖਦੇ ਹਨ ਤੇ ਕਦੇ 'ਸਾਕਾਰ' ਬਣਾ ਕੇ ਉਸਦੇ ਦਰਸ਼ਨ ਕਰਨ ਦਾ ਦਾਅਵਾ ਕਰਦੇ ਹਨ। ਕਦੇ ਉਸਨੂੰ ਕਣ-੨ ਵਿਚ ਵਸਦਾ ਆਖਦੇ ਹਨ ਤੇ ਕਦੇ ਮਨੁੱਖੀ ਹਿਰਦੇ ਵਿਚ ਉਸਦਾ ਵਾਸਾ ਦਸਦੇ ਹਨ। ਮਜ਼ੇਦਾਰ ਗੱਲ ਤਾਂ ਇਹ ਹੈ ਕਿ ਇਹ ਅਖੌਤੀ ਗੁਰੂ ਖੁਦ ਸਾਰੇ ਦੁਨਿਆਵੀ ਪਦਾਰਥਾਂ ਦਾ ਪੂਰਣ ਆਨੰਦ ਲੈਂਦੇ ਹਨ ਤੇ ਇਸ ਜਗਤ ਵਿਚ ਹਰ ਪ੍ਰਕਾਰ ਦੇ ਭੋਗ ਭੋਗਦੇ ਹਨ ਤੇ ਮਾਇਆ ਇਕੱਠੀ ਕਰਦੇ ਹਨ।

'ਗੁਰੂ' ਨੂੰ ਇਕ ਅਜਿਹੇ ਵਿਚੋਲੇ ਦੇ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ, ਜਿਹੜਾ ਮਨੁੱਖ ਨੂੰ ਪ੍ਰਮਾਤਮਾਂ ਨਾਲ ਮਿਲਾ ਸਕਦਾ ਹੈ। ਗੁਰੂ ਆਪਣਾ ਸੰਬੰਧ ਪਹਿਲਾਂ ਹੀ ਪ੍ਰਮਾਤਮਾਂ ਨਾਲ ਜੁੜੇ ਹੋਣ ਦਾ ਪ੍ਰਚਾਰ ਕਰਦੇ ਹਨ ਤਾਂ ਕਿ ਜਨ ਸਧਾਰਨ ਨੂੰ ਨਿਰਾਕਾਰ ਪ੍ਰਮਾਤਮਾਂ ਦੇ ਸਾਕਾਰ ਹੋਣ ਦੀ ਆਸ ਬੱਝੀ ਰਹੇ ਤੇ ਉਹ ਪਿਛਲਗੂ ਬਣਕੇ ਤੁਰਦੇ ਰਹਿਣ ਅਤੇ ਇਹ ਉਹਨਾਂ ਪਿੱਛਲੱਗੂਆਂ ਨੂੰ ਸਵਰਗ ਤੇ ਮੁਕਤੀ ਦੇ ਸਰਟੀਫਿਕੇਟ ਦੇ ਕੇ ਆਪਣੀਆਂ ਝੋਲੀਆਂ ਭਰਦੇ ਰਹਿਣ।

ਅਜੋਕੇ ਸਮਾਜ ਦਾ ਯਥਾਰਥ ਇਹ ਹੈ ਕਿ ਆਬਾਦੀ ਦਾ ਇਕ ਵੱਡਾ ਹਿੱਸਾ ਅਜਿਹੇ ਅਖੌਤੀ ਗੁਰੂਆਂ ਦੀ ਗਿਰਫਤ ਵਿਚ ਫਸਿਆ ਹੋਇਆ ਹੈ। ਜੇਕਰ ਕੋਈ ਬੁੱਧੀਮਾਨ ਮਨੁੱਖ ਆਮ ਜਨਤਾ ਨੂੰ ਸੱਚ ਦੱਸਣ ਦੀ ਦਲੇਰੀ ਕਰਦਾ ਹੈ ਤਾਂ ਉਸਨੂੰ ਇਸ ਅੰਨੀ ਜਨਤਾ ਅਤੇ ਅਖੌਤੀ ਗੁਰੂਆਂ ਦੇ ਕ੍ਰੋਧ ਦਾ ਸ਼ਿਕਾਰ ਹੋਣਾ ਪੈਂਦਾ ਹੈ। ਇਸ ਕਰਕੇ ਹਰੇਕ ਵਿਅਕਤੀ ਇਸ ਅੰਨੀ ਦੌੜ ਵਿਚ ਸ਼ਾਮਲ ਹੋਣ ਵਿਚ ਵੀ ਆਪਣਾ ਭਲਾ ਸਮਝਦਾ ਹੈ।

ਪੂਰੇ ਸੰਸਾਰ ਵਿਚ ਹੀ ਅਜਿਹੇ ਲੱਖਾਂ, ਕਰੋੜਾਂ ਗੁਰੂ ਇਸ ਗਲਤ ਫਿਲਾਸਫੀ ਦਾ ਪ੍ਰਚਾਰ ਧਰਮ ਦੀ ਆੜ ਲੈ ਕੇ ਕਰ ਰਹੇ ਹਨ। ਧਾਰਮਿਕਤਾ ਦੀ ਆੜ ਵਿਚ ਹੀ ਅਨੇਕਾਂ ਅਜਿਹੇ ਗ੍ਰੰਥ ਸਧਾਰਣ ਜਨਦਾ ਨੂੰ ਪੜ੍ਹਾਏ ਜਾ ਰਹੇ ਹਨ ਜਿੰਨ੍ਹਾਂ ਦਾ ਮਨੋਰਥ ਹੀ ਮਨੁੱਖਤਾਂ ਨੂੰ ਅਗਿਆਨਤਾ ਦੇ ਹਨ੍ਹੇਰੇ ਵੱਲ ਧੱਕਣਾ ਹੈ। ਪੱਥਰਾਂ ਵਿਚੋਂ ਰੱਬ ਲੱਭਣ ਦੀਆਂ ਕਹਾਣੀਆਂ (ਧੰਨੇ ਭਗਤ ਦੀ ਕਥਾ), ਤੱਤੇ ਥੰਮਾਂ ਨਾਲ ਬੰਨ੍ਹਿਆ ਤੇ ਅੱਗ ਵਿਚ ਬੈਠਣ ਨਾਲ ਵੀ ਭਗਤਾਂ ਦਾ ਕੁੱਝ ਨਾ ਵਿਗੜਨਾ (ਪ੍ਰਹਿਲਾਦ ਭਗਤ ਦੀ ਕਥਾ) ਵੇਸਵਾਵਾਂ ਦੇ ਭਗਤੀ ਕਰਨ ਨਾਲ ਸਵਰਗ ਵਿਚ ਜਾਣ ਦੀਆਂ ਕਥਾਵਾਂ ਨਾਸਤਕਾਂ ਦੀ ਹਾਰ ਤੇ ਆਸਤਕਾਂ ਦੀ ਜਿੱਤ ਦੀਆਂ ਕਹਾਣੀਆਂ ਪੜ੍ਹ ਕੇ ਝੂਠ ਨੂੰ ਸੱਚ ਬਣਾ ਕੇ ਪ੍ਰਚਾਰਿਤ ਕਰਨਾ ਇਹਨਾਂ ਅਖੌਤੀ ਗੁਰੂਆਂ ਦਾ ਮੁੱਖ ਕੰਮ ਹੈ। ਮਨੁੱਖ ਦੀਆਂ ਅਸਲੀ ਲੋੜਾਂ ਰੋਜੀ-ਰੋਜੀ, ਕੱਪੜਾ, ਮਕਾਨ, ਵਿਦਿਆ, ਸਿਹਤ ਤੋਂ ਬਿਨਾਂ ਗਰੀਬੀ, ਬੇਰੁਜ਼ਗਾਰੀ, ਭਰਿਸ਼ਟਾਚਾਰ ਆਦਿ ਦੀਆਂ ਸਮੱਸਿਆਵਾਂ ਬਾਰੇ ਇਹ 'ਗੁਰੂ' ਇਕ ਸ਼ਬਦ ਵੀ ਨਹੀਂ ਕਹਿੰਦੇ, ਸਗੋਂ ਇਹੀ ਪ੍ਰਚਾਰ ਕਰਦੇ ਹਨ ਕਿ ਪ੍ਰਮਾਤਮਾਂ ਦਾ ਨਾਮ ਲੈਣ ਨਾਲ ਸਭ ਸਮੱਸਿਆਵਾਂ ਆਪਣੇ ਆਪ ਹੱਲ ਹੋ ਜਾਣਗੀਆਂ। ਪਾਪ ਨਾ ਕਰਨ ਦੀ ਕਦੇ ਸਿੱਖਿਆ ਨਹੀਂ ਦਿੰਦੇ ਸਗੋਂ 'ਪਾਪ ਬਖਸ਼ਾਉਣ ਦੇ ਅਨੇਕਾਂ ਉਪਰਾਲੇ ਦਸਦੇ ਹਨ ਤੇ ਪਾਪਾਂ ਤੋਂ ਮੁਕਤੀ ਦਾ ਸਭ ਤੋਂ ਵਧੀਆ ਸਾਧਨ 'ਨਾਮ' ਨੂੰ ਹੀ ਮੰਨਦੇ ਹਨ। ਕੋਈ ਵਿਅਕਤੀ ਪੂਰੀ ਜਿੰਦਗੀ ਪਾਪ ਕਰਦਾ ਰਹੇ ਤੇ ਮਰਨ ਸਮੇਂ ਪ੍ਰਮਾਤਮਾਂ ਦਾ ਨਾਮ ਲੈ ਲਵੇ ਤਾਂ ਉਹ ਪਾਪ ਮੁਕਤ ਹੋ ਕੇ ਸਵਰਗਾਂ ਨੂੰ ਜਾਂਦਾ ਹੈ।'ਗਣਕਾ' ਤੇ 'ਅਜਾਮਲ ਪਾਪੀ' ਦੀਆਂ ਕਹਾਣੀਆਂ ਇਸ ਗੱਲ ਦਾ ਪ੍ਰਚਾਰ ਕਰਨ ਲਈ ਹੀ ਘੜੀਆਂ ਗਈਆਂ ਹਨ।

ਹੁਣ ਜਰਾ ਸੋਚੋ! ਕਿ ਜੇ ਸਾਡੀ ਗਰੀਬ ਜਨਤਾ ਅਤੇ ਬੇਰੋਜ਼ਗਾਰ ਯੁਵਕਾਂ ਨੂੰ ਅਸੀ ਪ੍ਰਮਾਤਮਾਂ ਦਾ ਨਾਮ ਜਪਣ ਦੀ ਸਿੱਖਿਆ ਦੇਈਏ ਤਾਂ ਕੀ ਉਹਨਾਂ ਦੀਆਂ ਇਹ ਸਮੱਸਿਆਂਵਾਂ ਸਚਮੁਚ ਦੂਰ ਹੋ ਜਾਣਗੀਆਂ। ਜੇਕਰ ਇੰਜ ਹੋ ਸਕਦਾ ਹੁੰਦਾ ਤਾਂ ਜਨਤਾ ਨੂੰ ਆਪਣੇ ਅਧਿਕਾਰ ਲੈਣ ਲਈ ਹੜਤਾਲਾਂ, ਮੁਜ਼ਾਹਰੇ, ਜਲਸੇ-ਜਲੂਸ ਕੱਢਣ ਦੀ ਲੋੜ ਨਾ ਪੈਂਦੀ ਤੇ ਨਾ ਹੀ ਭਾਰਤ ਨੂੰ ਅਜ਼ਾਦ ਹੋਣ ਵਾਸਤੇ ਹਜ਼ਾਰਾਂ ਕੁਰਬਾਨੀਆਂ ਦੇਣ ਦੀ ਲੋੜ ਪੈਂਦੀ। ਜੇਕਰ ਕਿਸੇ ਭੁਖੇ ਵਿਅਕਤੀ ਨੂੰ ਇਹ ਕਹਿ ਕੇ ਸੰਤੁਸ਼ਟ ਕਰਨ ਦੀ ਕੋਸ਼ਿਸ਼ ਕਰੀਏ ਕਿ ਤੂੰ 'ਨਾਮ' ਜਪ ਲੈ ਤੇਰੀ ਭੁੱਖ ਮਿਟ ਜਾਏਗੀ ਤਾਂ ਕੀ ਇਹ ਵਿਚਾਰ ਉਸ ਵਿਅਕਤੀ ਨੂੰ ਸੰਤੁਸ਼ਟ ਕਰ ਦੇਣਗੇ? ਕੀ ਉਸਦੀ ਭੁੱਖ ਸ਼ਾਂਤ ਹੋ ਜਾਏ ਗੀ? ਭਗਤ ਤੁਲਸੀ ਦਾਸ ਨੇ ਖੁਦ ਵੀ ਮੰਨਿਆ ਸੀ

*"ਭੁਖੇ ਭਗਤੀ ਨਾ ਕੀਜੈ, ਯਪ ਮਾਲਾ ਅਪਨੀ ਲੀਜੈ।"*

ਉਪਰੋਕਤ ਚਰਚਾ ਤੋਂ ਸਪਸ਼ਟ ਹੁੰਦਾ ਹੈ ਕਿ ਸਾਡੀ ਜਨਤਾ ਜਿੰਨ੍ਹਾਂ ਲੋਕਾਂ ਨੂੰ 'ਗੁਰੂ' ਦਾ ਦਰਜਾ ਦੇਈ ਬੈਠੀ ਹੈ ਉਹ ਅਸਲ ਵਿਚ ਕੁਰਾਹੀਏ ਹਨ, ਪੂੰਜੀਪਤੀਆਂ ਦੇ ਏਜੰਟ ਹਨ ਤੇ ਲੋਕਾਂ ਨੂੰ ਕੁਰਾਹੇ ਪਾ ਰਹੇ ਹਨ। ਅਸਲ ਵਿਚ ਇਹਨਾਂ ਦਾ ਸਾਰਾ ਪ੍ਰਚਾਰ ਪੂਰੀ ਤਰਾਂ ਗੈਰਵਿਗਿਆਨਮ, ਅੰਧ ਵਿਸ਼ਵਾਸ ਤੇ ਸਾਡੀ ਮਾਨਸਿਕਤਾ ਨੂੰ ਗੁਲਾਮ ਕਰਨ ਵਾਲਾ ਹੈ। ਬਹੁਸੰਮਤੀ ਨੂੰ ਗਲਤ ਪਾਸੇ ਜਾਂਦੇ ਦੇਖ ਕੇ ਸਾਡੀ ਧਾਰਣਾ ਇਹ ਬਣ ਜਾਂਦੀ ਹੈ ਕਿ ਇੰਨੇ ਲੋਕ ਤਾਂ ਪਾਗਲ ਨਹੀਂ ਹੋ ਸਕਦੇ ਪਰ ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਇਕੱਲੇ ਵਿਗਿਆਨੀ 'ਗਲੈਲਿਉ' ਦੇ ਇਸ ਵਿਚਾਰ ਨੇ ਸਾਰੀ ਦੁਨੀਆਂ ਨੂੰ ਝੂਠੀ ਦਿਤਾ ਸੀ, ਕਿ ਧਰਤੀ ਸੂਰਜ ਦੁਆਲੇ ਘੁੰਮਦੀ ਹੈ। ਭਾਵੇਂ ਇਸ ਵਿਗਿਆਨੀ ਨੂੰ ਇਸ ਸੱਚ ਦੀ ਸਜ਼ਾ ਭੁਗਤਣੀ ਪਈ ਸੀ ਤੇ ਇਹਨਾਂ ਅਖੌਤੀ ਗੁਰੂਆਂ ਨੇ ਹੀ ਉਸਨੂੰ ਮੌਤ ਦੀ ਸਜ਼ਾ ਦਿੱਤੀ ਸੀ। ਲੇਕਿਨ ਜਿੱਤ ਆਖਿਰ ਸਚਾਈ ਦੀ ਹੀ ਹੋਈ।

ਇਸ ਉਦਾਹਰਣ ਤੋਂ ਸਾਨੂੰ ਇਹ ਸਿਖਿਆ ਮਿਲਦੀ ਹੈ ਕਿ ਉਹ ਗੱਲਾਂ ਜ਼ਰੂਰੀ ਨਹੀਂ ਕਿ ਸੱਚ ਹੀ ਹੋਣ, ਜਿਸਨੂੰ ਅਖੌਤੀ ਗੁਰੂਆਂ ਦੇ ਲੱਖਾਂ-ਕਰੋੜਾਂ ਚੇਲੇ ਪ੍ਰਚਾਰਦੇ ਹੋਣ। ਬੁੱਧ ਨੇ 2500 ਸਾਲ ਪਹਿਲਾਂ ਵੀ ਇਹ ਗੱਲ ਆਖੀ ਸੀ ਕਿ "ਕਿਸੇ ਗੱਲ ਨੂੰ ਕੇਵਲ ਇਸ

ਲਈ ਸਵੀਕਾਰ ਨਾ ਕਰੋ ਕਿ ਇਹ ਕਿਸੇ ਗ੍ਰੰਥ 'ਚ ਲਿਖੀ ਹੈ, ਕਿਸੇ ਧਰਮ ਗੁਰੂ ਨੇ ਕਹੀ ਹੈ, ਪ੍ਰੰਪਰਾ ਤੋਂ ਸਹੀ ਮੰਨੀ ਜਾ ਰਹੀ ਹੈ ਜਾਂ ਕਿਸੇ ਪ੍ਰਤਿਸ਼ਠ ਵਿਅਕਤੀ ਦੀ ਕਹੀ ਹੈ। ਸਗੋਂ ਕਿਸੇ ਗੱਲ ਨੂੰ ਉਸ ਸਮੇਂ ਹੀ ਸਵੀਕਾਰ ਕਰੋ ਜਦੋਂ ਇਹ ਤਰਕ ਤੇ ਬਿਬੇਕ ਦੇ ਅਧਾਰ ਤੇ ਸਹੀ ਸਿੱਧ ਹੋਵੇ।"

ਹੁਣ ਸੁਆਲ ਪੈਦਾ ਹੁੰਦਾ ਹੈ ਕਿ ਜੇਕਰ ਇਹ ਅਖੌਤੀ ਗੁਰੂ ਸਹੀ ਗੁਰੂ ਨਹੀਂ ਹਨ ਤਾਂ ਫਿਰ ਅਸਲੀ ਗੁਰੂ ਕਿਹੜੇ ਹਨ। ਉਹਨਾਂ ਨੂੰ ਕਿੱਥੇ ਤੇ ਕਿਵੇਂ ਲੱਭਿਆ ਜਾਵੇ। ਇਹ ਇਕ ਬਹੁਤ ਹੀ ਮਹੱਤਵਪੂਰਣ ਸਵਾਲ ਹੈ ਅਤੇ ਇਸ ਦਾ ਉਤਰ ਜਾਨਣਾ ਵੀ ਬੇਹੱਦ ਜ਼ਰੂਰੀ ਹੈ।

ਮਨੁਖ ਤੇ ਸਭ ਤੋਂ ਪਹਿਲੇ ਗੁਰੂ ਤਾਂ ਉਸਦੇ ਮਾਂ-ਬਾਪ ਅਤੇ ਪਰਿਵਾਰ ਦੇ ਹੋਰ ਨੇੜਲੇ ਮੈਂਬਰ ਹੁੰਦੇ ਹਨ। ਜੰਮਦੇ ਬੱਚੇ ਦਾ ਦਿਮਾਗ ਇਕ ਕੋਰੀ ਸਲੇਟ ਵਾਂਗ ਮੰਨਿਆ ਜਾਂਦਾ ਹੈ, ਜਿਸ ਉਤੇ ਕੁਝ ਵੀ ਲਿਖਿਆ ਜਾ ਸਕਦਾ ਹੈ। ਇਸੇ ਲਈ ਇਕ ਮਨੋਵਿਗਿਆਨੀ ਨੇ ਕਿਹਾ ਸੀ ਕਿ "ਮੈਨੂੰ ਇਕ ਬੱਚਾ ਦੇ ਦਿਉ। ਮੈਂ ਉਸਨੂੰ ਵਿਖਿਆਤ ਸੰਤ ਬਣਾ ਸਕਦਾ ਹਾਂ ਜਾਂ ਕੁਖਿਆਤ ਡਾਕੂ।" ਬੱਚੇ ਨੂੰ ਜਿਹੋ ਜਿਹਾ ਪਰਿਵਾਰਕ ਵਾਤਾਵਰਣ ਮਿਲਦਾ ਹੈ ਉਸੇ ਅਨੁਸਾਰ ਉਸਦੇ ਸੰਸਕਾਰ ਬਣਦੇ ਜਾਂਦੇ ਹਨ। ਇਹੀ ਸਮਾਂ ਹੁੰਦਾ ਹੈ ਜਦੋਂ ਬੱਚੇ ਨੂੰ ਜਾਤ, ਧਰਮ ਤੇ ਹੋਰ ਅਨੇਕ ਤਰਾਂ ਦੇ ਅੰਧਵਿਸ਼ਵਾਸਾ ਸੰਸਕਾਰਕ ਰੂਪ ਵਿਚ ਦੇ ਦਿੱਤੇ ਜਾਂਦੇ ਹਨ। ਜੇਕਰ ਮਾਤਾ-ਪਿਤਾ ਤੇ ਬਾਕੀ ਪਰਿਵਾਰ ਅਨਪੜ੍ਹ ਤੇ ਅੰਧਵਿਸ਼ਵਾਸੀ ਹੋਵੇ ਤਾਂ ਉਹ ਅਨੇਕ ਪ੍ਰਕਾਰ ਦੀਆਂ ਸੰਕੀਰਣ ਧਾਰਨਾਵਾਂ ਗੁੜ੍ਹਤੀ ਦੇ ਰੂਪ ਵਿਚ ਬੱਚੇ ਨੂੰ ਦੇ ਦੇਣਗੇ, ਜਿਹਨਾਂ ਤੋਂ ਉਹ ਫਿਰ ਪੂਰੀ ਉਮਰ ਖਹਿੜਾ ਨਹੀਂ ਛੁਡਾ ਸਕਦਾ ਕਿਉਂਕਿ ਮੁਢਲੇ ਸੰਸਕਾਰ ਜਿੰਦਗੀ ਭਰ ਵਿਅਕਤੀ ਦਾ ਪਿੱਛਾ ਨਹੀਂ ਛੱਡਦੇ ਹੁੰਦੇ, ਇਸ ਤੋਂ ਬਾਅਦ ਉਸਦੀ ਦੋਸਤੀ ਦਾ ਦਾਇਰਾ ਵੀ ਇੰਨ੍ਹਾਂ ਸੰਸਕਾਰਾਂ ਦੇ ਅਧਾਰ ਤੇ ਹੀ ਬਣਦਾ ਹੈ। ਉਹ ਜਾਤ-ਧਰਮ ਦੀਆਂ ਕੰਧਾਂ ਵਿਚ ਕੈਦ ਹੋ ਕੇ ਰਹਿ ਜਾਂਦਾ ਹੈ। ਤੇ ਆਪਣੇ ਜੀਵਨ ਦਾ ਪੂਰਨ ਵਿਕਾਸ ਨਹੀਂ ਕਰ ਸਕਦਾ।

ਸਕੂਲੀ ਸਿੱਖਿਆ ਦੇ ਦੌਰਾਨ ਉਸਦੇ 'ਗੁਰੂ' ਉਸਦੇ ਅਧਿਆਪਕ ਹੁੰਦੇ ਹਨ ਜਿਹਨਾਂ ਨੇ ਉਸਦੇ ਵਿਅਕਤੀਤਵ ਦਾ ਵਿਕਾਸ ਕਰਨਾ ਹੁੰਦਾ ਹੈ ਤੇ ਭਾਵੀ ਜੀਵਨ ਵਿਚ ਸਫਲ ਬਣਾਉਣਾ ਹੁੰਦਾ ਹੈ। ਪਰ ਜੇਕਰ ਇਥੇ ਵੀ ਅਧਿਆਪਕ ਸੰਕੀਰਣ ਦ੍ਰਿਸ਼ਟੀਕੋਣ ਵਾਲੇ ਹੋਣ ਤਾਂ ਵਿਦਿਆਰਥੀ ਦੇ ਜੀਵਨ ਦਾ ਵਿਕਾਸ ਇਕ ਤਰਫਾ ਰਹਿ ਜਾਂਦਾ ਹੈ। ਜ਼ਿਆਦਾਤਰ ਅਧਿਆਪਕ ਵਿਦਿਆਰਥੀਆਂ ਅੰਦਰ ਤਰਕਬੁੱਧੀ ਨੂੰ ਵਿਕਸਤ ਕਰਨ ਦੀ ਥਾਂ ਕੇਵਲੇ ਮਾਂ-ਬਾਪ, ਅਧਿਆਪਕਾਂ ਤੇ ਹੋਰ ਵੱਡਿਆਂ ਦੀ ਅੱਖਾਂ ਮੀਟ ਕੇ ਆਗਿਆ ਪਾਲਣ ਦੀ ਸਿੱਖਿਆ ਦਿੰਦੇ ਰਹਿੰਦੇ ਹਨ ਜਿਸ ਕਰਕੇ ਉਹਨਾਂ ਦੇ ਵਿਅਕਤੀਤਵ ਦਾ ਵਿਕਾਸ ਹੋਣ ਵਿਚ ਹੋਰ ਰੁਕਾਵਟ ਪੈਦਾ ਹੁੰਦੀ ਹੈ। ਵਿਦਿਆਰਥੀ ਉਹਨਾਂ ਦੀਆਂ ਗੱਲਾਂ ਨੂੰ ਆਪਣਾ ਆਦਰਸ਼ ਸਮਝ ਕੇ ਉਸਦੀ ਪਾਲਣਾ ਕਰਦਾ ਰਹਿੰਦਾ ਹੈ ਤੇ ਅਗਿਆਨਤਾ ਦਾ ਹਨੇਰਾ ਜਿਉਂ ਦਾ ਤਿਉਂ ਬਣਿਆ ਰਹਿੰਦਾ ਹੈ।

ਕਿਉਂਕਿ ਤਰਕਬੁੱਧੀ ਤੇ ਵਿਗਿਆਨਕ ਸੋਚ ਰੱਖਣ ਵਾਲੇ ਮਾਂ-ਬਾਪ ਤੇ ਅਧਿਆਪਕ ਬਹੁਤ ਹੀ ਘੱਟ ਗਿਣਤੀ ਵਿਚ ਹੁੰਦੇ ਹਨ, ਇਸ ਲਈ ਇਹ ਪੁਰਾਤਨ ਧਾਰਨਾਵਾਂ ਜਿਉਂ ਦੀਆਂ ਤਿਉਂ ਅੱਗੇ ਵਧਦੀਆਂ ਰਹਿੰਦੀਆਂ ਹਨ। ਇਹ ਵਿਦਿਆਰਥੀ ਜੀਵਨ ਹੀ ਹੁੰਦਾ ਹੈ ਜਿਸ ਵਿਚ ਉਸਨੇ ਇਕ ਵਿਚਾਰਧਾਰਾ ਨੂੰ ਅਪਣਾਉਣਾ ਹੁੰਦਾ ਹੈ। ਇਸਤੋਂ ਬਾਅਦ ਤਾਂ ਉਹ ਪੂਰੀ ਉਮਰ ਇਸੇ ਵਿਚਾਰਧਾਰਾ ਦੇ ਅਧੀਨ ਲਾ ਦਿੰਦਾ ਹੈ। ਭਾਵੇਂ ਉਹ ਗਲਤ ਹੋਵੇ ਜਾਂ ਠੀਕ। ਆਤਮ ਵਿਸ਼ਵਾਸ਼, ਸੱਚੀ ਲਗਨ ਤੇ ਵਿਰੋਧ ਝੱਲਣ ਦੀ ਸ਼ਕਤੀ ਦੀ ਲੋੜ ਹੁੰਦੀ ਹੈ, ਜੋ ਕਿ ਬਹੁਤ ਹੀ ਘੱਟ ਲੋਕਾਂ ਵਿਚ ਹੁੰਦੀ ਹੈ। ਇਸੇ ਕਮੀ ਕਾਰਨ ਹੀ ਅਨੇਕ ਸਮਾਜ ਸੁਧਾਰਕਾਂ ਨੂੰ ਸਮਾਜ ਸੁਧਾਰਨ ਲਈ ਆਪਣੀ ਜਾਨ ਦੇਣੀ ਪਈ ਤੇ ਹੁਣ ਵੀ ਦੇਣੀ ਪੈਂਦੀ ਹੈ।

ਉਪਰੋਕਤ ਸਾਰੀ ਚਰਚਾ ਤੋਂ ਅਸੀਂ ਇਹ ਸਿੱਟਾ ਕਢਦੇ ਹਾਂ ਕਿ 'ਗੁਰੂ' ਅਖਵਾਉਣ ਦਾ ਹੱਕਦਾਰ ਕੇਵਲ ਉਹੀ ਵਿਅਕਤੀ ਹੈ ਜਿਹੜਾ ਮਨੁੱਖ ਨੂੰ ਸੱਚੀ ਤੇ ਸਹੀ ਸਿੱਖਿਆ ਦੇਵੇ, ਜਿਹੜੀ ਉਸਦੇ ਇਸੇ ਜੀਵਨ ਨੂੰ ਵਧੀਆ ਢੰਗ ਨਾਲ ਜਿਊਣ ਵਿਚ ਸਹਾਈ ਹੋਵੇ। ਇਹ ਸਿੱਖਿਆ ਸਾਨੂੰ ਆਪਣੇ ਮਾਂ-ਬਾਪ, ਭੈਣ-ਭਰਾਵਾਂ, ਹੋਰ ਰਿਸ਼ਤੇਦਾਰਾਂ, ਅਧਿਆਪਕਾਂ ਤੇ ਆਪਣੇ ਦੋਸਤਾਂ ਤੋਂ ਮਿਲ ਜਾਂਦੀ ਹੈ। ਮਨੁੱਖ ਅਸਲੀ ਗੁਰੂ ਦਾ ਦਰਜਾ ਉਸੇ ਵਿਅਕਤੀ ਨੂੰ ਦੇਵੇ, ਜਿਸਤੋਂ ਸਿੱਖਿਆ ਲੈ ਕੇ ਉਹ ਕਿਸੇ ਰੁਜ਼ਗਾਰ ਦੇ ਕਾਬਿਲ ਬਣਕੇ, ਇਸ ਸਾਫ ਸੁਥਰਾ ਤੇ ਚੰਗੇ ਨਾਗਰਿਕ ਵਾਲਾ ਜੀਵਨ ਜੀ ਸਕੇ। ਉਹ ਆਪ ਵੀ ਇਕ ਚੰਗਾ ਗੁਰੂ ਬਣਨ ਦੀ ਜਤਨ ਕਰੇ ਤੇ ਆਪਣੀ ਅਗਲੀ ਪੀੜ੍ਹੀ ਦੇ ਨਿਰਮਾਣ ਵਿਚ ਸਹੀ ਯੋਗਦਾਨ ਦੇਵੇ।

---

ਦੀ ਆਪਣੀ ਪਾਰਟੀ ਅਕਾਲੀ ਦਲ ਹੈ, ਜੋ ਆਰਥਿਕ-ਸਮਾਜਿਕ ਨੀਤੀਆਂ ਦੀ ਬਜਾਏ ਧਾਰਮਿਕ ਮਸਲਿਆਂ ਨੂੰ ਫਿਰਕੂ ਰੰਗਤ ਦੇ ਕੇ ਪੇਸ਼ ਕਰਦੀ ਹੈ। ਕੱਟੜ ਹਿੰਦੂਆਂ ਦੀ ਪਾਰਟੀ ਬਾਕੀ ਦੇਸ਼ ਦੀ ਤਰ੍ਹਾਂ ਹੀ ਬੀ.ਜੇ.ਪੀ ਹੈ। ਜਿਸਦਾ ਆਪਣਾ ਗਿਣਨਯੋਗ ਆਧਾਰ ਹੈ। ਇਸ ਸਥਿਤੀ ਵਿਚ ਮਾੜਾ ਪੱਖ ਇਹ ਹੈ ਇਹਨਾਂ ਪਾਰਟੀਆਂ ਦੀ ਫਿਰਕੂ ਸੋਚ ਦਾ ਮੁਕਾਬਲਾ ਸੈਕੂਲਰ ਸੋਚ ਨਾਲ ਕਰਨ ਵਾਲਾ ਪੱਖ ਕਮਜ਼ੋਰ ਹੈ। ਕਮਿਊਨਿਸਟ ਜਾਂ ਹੋਰ ਸੈਕੂਲਰ ਪਾਰਟੀਆਂ ਕਮਜ਼ੋਰ ਹਨ ਅਤੇ ਸੈਕੁਲਰਿਜਮ ਦੀ ਦਾਅਵੇਦਾਰ ਕਾਂਗਰਸ ਪਾਰਟੀ ਇਹਨਾਂ ਦੀ ਸਿੱਧੀ ਧਾਰਮਿਕ ਫਿਰਕਾਪ੍ਰਸਤੀ ਦਾ ਮੁਕਾਬਲਾ ਟੇਢੀ ਰਾਜਨੀਤਕ ਫਿਰਕਾਪ੍ਰਸਤੀ ਨਾਲ ਕਰਦੀ ਹੈ ਜਿਸ ਕਰਕੇ ਸਹੀ ਸੈਕੂਲਰ ਸੋਚ ਵਿਕਸਿਤ ਨਹੀਂ ਹੋ ਰਹੀ। ਇਥੇ ਦੀ ਫਿਰਕਾਪ੍ਰਸਤੀ ਭੜਕਾਉਣ ਦਾ ਇੱਕ ਹੋਰ ਕਾਰਣ ਕੌਮਾਂਤਰੀ ਰਾਜਨੀਤੀ ਹੈ। ਪਾਕਿਸਤਾਨ ਆਪਣੀ ਭਾਰਤ ਨਾਲ ਵਿਰੋਧਤਾ ਵਿਚ ਪੰਜਾਬ ਦੇ ਸਿੱਖਾਂ ਨੂੰ ਧਾਰਮਿਕ ਨਜ਼ਰੀਏ ਤੋਂ ਭੜਕਾਉਣ ਦਾ ਹਥਿਆਰ ਇਸਤੇਮਾਲ ਕਰਦਾ ਹੈ।

ਸੋ ਕਿਹਾ ਜਾ ਸਕਦਾ ਹੈ ਕਿ ਇਥੋਂ ਦੀ ਫਿਰਕਾਪ੍ਰਸਤੀ ਦੀ ਜੜ੍ਹ ਲੋਕਾਂ ਦੇ ਮਨਾਂ ਵਿਚ ਨਹੀਂ ਸਗੋਂ ਇਥੋਂ ਦੀ ਰਾਜਨੀਤੀ ਵਿੱਚ ਹੈ।

□□□



# ਜੋਤਿਸ਼ – ਸੱਚ ਜਾਂ ਝੂਠ

ਡਾ. ਅਵਸਰ ਅੱਬਾਸ

ਬਾਰਵੀਂ ਸਦੀ ਦਾ ਮਹਾਨ ਗਣਿਤ ਵਿਗਿਆਨੀ ਭਾਸਕਰ, ਗਿਣਿਆ ਹੋਇਆ ਜੋਤਿਸ਼ ਵਿਗਿਆਨੀ ਸੀ। ਉਸ ਦੀਆਂ ਖਗੋਲਿਕ ਗਣਨਾਵਾਂ ਨੇ ਉਸ ਦਾ ਵਿਸ਼ਵਾਸ ਬਣਾ ਦਿੱਤਾ ਸੀ ਕਿ ਉਸ ਦੀ ਛੇ ਸਾਲਾ ਪੁੱਤਰੀ ਲੀਲਾਵਤੀ ਦੇ ਪਤੀ ਦੀ ਮੌਤ ਹੋ ਜਾਵੇਗੀ ਜੇ ਖਾਸ ਸਮੇਂ ਤੇ ਉਸਦਾ ਵਿਆਹ ਨਾ ਕੀਤਾ ਗਿਆ। ਇਸ ਗੱਲ ਨੂੰ ਨੇਪਰੇ ਚਾੜ੍ਹਨ ਲਈ ਉਹ ਪਾਣੀ ਵਾਲੀ ਘੜੀ ਲੈ ਆਇਆ। ਅਚਾਨਕ ਲੀਲਾਵਤੀ ਦੇ ਨੱਕ ਦੇ ਕੋਕੇ ਦਾ ਨਗ ਉਸ ਪਾਣੀ ਵਾਲੀ ਘੜੀ 'ਚ ਗਿਰ ਗਿਆ ਤੇ ਇਸ ਗੱਲ ਦਾ ਭਾਸਕਰ ਨੂੰ ਪਤਾ ਨ ਲੱਗਿਆ। ਕਿਹਾ ਜਾਂਦਾ ਹੈ ਕਿ ਉਸ ਦਾ ਪਤੀ ਕੁੱਝ ਸਮੇਂ ਬਾਅਦ ਮਰ ਗਿਆ। ਦੁਖੀ ਹੋਏ ਬਾਪ ਨੇ ਪ੍ਰਸਿੱਧ ਕਿਤਾਬ "ਲੀਲਾਵਤੀ" ਲਿਖੀ। ਇਹ ਉਸਨੇ ਆਪਦੀ ਪੁੱਤਰੀ ਲੀਲਾਵਤੀ ਜੋ ਵਿਧਵਾ ਹੋ ਗਈ ਸੀ, ਦੇ ਹਿਸਾਬ ਪ੍ਰਤੀ ਰੁਚੀ ਜਾਗ੍ਰਿਤ ਕਰਨ ਲਈ ਲਿਖੀ, ਕਿਉਂਕਿ ਦੁਬਾਰਾ ਵਿਆਹ ਸਮਾਜਿਕ ਤੌਰ ਤੇ ਪ੍ਰਵਾਨਿਤ ਨਹੀ ਸੀ।

ਇਹ ਅੱਠ ਸੌ ਸਾਲ ਪਹਿਲਾਂ ਦੀ ਗੱਲ ਹੈ। ਪ੍ਰੰਤੂ ਇਕ ਆਮ ਭਾਰਤੀ ਨਾਲ ਗੱਲ ਕਰੋ, ਉਹ ਤੁਹਾਨੂੰ ਅਨੇਕਾਂ ਇਸ ਤਰਾਂ ਦੀਆਂ ਕਹਾਣੀਆਂ ਸੁਣਾਵੇਗਾ ਜੋ ਜੋਤਿਸ਼ ਵਿੱਦਿਆ ਨੂੰ ਸੱਚ ਠਹਿਰਾ ਰਹੀਆਂ ਹੋਣ। ਅੱਜ ਅਸੀਂ ਜਨਮ ਤੋਂ ਲੈ ਕੇ ਮੌਤ ਤੱਕ ਜੋਤਿਸ਼ ਦੀ ਗ੍ਰਿਫਤ ਵਿਚ ਆ ਰਹੇ ਹਾਂ। ਅਖਬਾਰਾਂ 'ਚ ਅਨੇਕਾਂ ਕਹਾਣੀਆਂ ਹੁੰਦੀਆਂ ਹਨ ਜੋ ਦਸਦੀਆਂ ਹਨ ਕਿ ਕਿਵੇਂ ਪ੍ਰਮੁੱਖ ਨਾਗਰਿਕ ਭਾਵੇਂ ਉਹ ਸਿਆਸਤ 'ਚ ਹੋਣ, ਖੇਡਾਂ ਵਿਚ, ਪ੍ਰਸ਼ਾਸਨ ਵਿਚ ਜਾਂ ਸਿਨੇਮਾ ਇੰਡਸਟਰੀ ਵਿਚ ਇਸ ਦੁਆਰਾ ਪ੍ਰਭਾਵਿਤ ਹੁੰਦੇ ਹਨ। ਇਥੋਂ ਤੱਕ ਕਿ ਕਈ ਵਿਗਿਆਨੀ ਵੀ ਇਸਨੂੰ ਮੰਨਦੇ ਹਨ। ਇਥੋਂ ਤੱਕ ਕਿ 1993 ਵਿਚ ਭਾਰਤੀ ਸਾਇੰਸ ਕਾਂਗਰਸ ਐਸੋਸੀਏਸ਼ਨ ਨੇ ਇੱਕ ਵਿਗਿਆਨਕ ਪੁਰਸਕਾਰ ਇੱਕ ਜੋਤਿਸ਼ੀ ਨੂੰ ਦਿੱਤਾ। ਇੰਨੇ ਵੱਡੇ ਪ੍ਰਭਾਵ ਕਾਰਨ ਅਤੇ ਜਨਤਾ ਦੇ ਸਵੀਕਾਰਨ ਕਰਕੇ ਇਸ ਤਰਾਂ ਲੱਗ ਸਕਦਾ ਹੈ ਕਿ ਜੋਤਿਸ਼ ਸੱਚ ਹੈ ਐਤ ਠੀਕ ਹੈ ਜਾਂ ਕਾਫ਼ੀ ਹੱਦ ਤੱਕ ਠੀਕ ਹੈ। ਕੀ ਇਹ ਸੱਚੀਮੁੱਚੀ ਹੈ?

ਆਉ ਇਸਤੇ ਵਿਚਾਰ ਕਰੀਏ। ਕਿਉਂਕਿ ਜੋਤਿਸ਼ ਵਿੱਦਿਆ ਬ੍ਰਹਿਮੰਡੀ ਪਿੰਡਾਂ ਦੀ ਗਤੀ ਅਤੇ ਹਿਸਾਬ ਦੀਆਂ ਗਣਨਾਵਾਂ ਤੇ ਅਧਾਰਿਤ ਹੈ। ਇਸ ਲਈ ਇਹ ਸਾਇੰਸ ਦਾ ਵਿਸ਼ਾ ਹੋਣਾ ਚਾਹੀਦਾ ਸੀ। (ਨੋਟ ਕਰੋ ਕਿ ਇਹ ਅਧਿਆਤਮਵਾਦ ਤੋਂ ਵੱਖਰਾ ਹੈ ਜਿਹੜਾ ਇਸ ਤਰਾਂ ਦੇ ਦਾਅਵੇ ਕਰਦਾ ਹੈ।) ਇਸ ਲਈ ਵਿਗਿਆਨੀਆਂ ਨੂੰ ਇਸ ਦਾ ਸੱਚ ਪੜਤਾਲਨਾ ਚਾਹੀਦਾ ਹੈ। ਇਹ ਹੈਰਾਨੀਜਨਕ ਗੱਲ ਹੋਵੇਗੀ ਜੇ ਭਵਿੱਖ ਬਾਰੇ ਸਹੀ ਸਹੀ ਅੰਦਾਜੇ ਲਗਾਏ ਜਾ ਸਕਦੇ ਹੋਣ।

ਇਹ ਇਕ ਮਨੁੱਖ ਲਈ ਹੀ ਨਹੀਂ ਸਮੁੱਚੀ ਮਾਨਵਤਾ ਲਈ ਸੱਚ ਹੋਣਾ ਸੀ। ਇਸ ਲਈ ਜੋਤਿਸ਼ ਵਿਗਿਆਨ ਬਾਰੇ ਕਈ ਵਿਗਿਆਨਕ ਅਧਿਐਨ ਹੋਏ।

ਜੋਤਿਸ਼ ਵਿਗਿਆਨ ਇਸ ਗੱਲ ਤੇ ਅਧਾਰਤ ਹੈ ਕਿ ਅਕਾਸ਼ੀ ਪਿੰਡਾਂ ਦੀ ਸਥਿਤੀ ਬੱਚੇ ਦੇ ਪੈਦਾ ਹੋਣ ਦੇ ਸਮੇਂ ਅਤੇ ਸਥਾਨ ਅਨੁਸਾਰ ਪ੍ਰਭਾਵਿਤ ਕਰਦੀ ਹੈ। ਜੋ ਉਸਦੀ ਸਖਸ਼ੀਅਤ ਸਰੀਰਕ ਗੁਣਾਂ, ਸਿਹਤ ਅਤੇ ਭਵਿੱਖ ਦੀ ਕਿਸਮਤ ਨਾਲ ਸਬੰਧ ਰੱਖਦੀ ਹੈ।

ਆਧੁਨਿਕ ਵਿਗਿਆਨ ਇਸ ਬਾਰੇ ਕੀ ਕਹਿੰਦਾ ਹੈ?

ਸਭ ਤੋਂ ਪਹਿਲਾਂ ਜੋਤਿਸ਼ ਵਿਗਿਆਨ ਦਾ ਵਿਕਾਸ ਇਸਦੀ ਸਚਾਈ ਬਾਰੇ ਕਾਫ਼ੀ ਰੋਸ਼ਨੀ ਪਾਉਂਦਾ ਹੈ। ਧਿਆਨ ਦੇਵੋ ਕਿ ਜੋਤਿਸ਼ ਵਿਗਿਆਨ ਜਦੋਂ ਵਿਕਸਤ ਹੋਇਆ ਤਾਂ ਧਰਤੀ ਨੂੰ ਬ੍ਰਹਿਮੰਡ ਦਾ ਕੇਂਦਰ ਮੰਨਿਆ ਗਿਆ ਸੀ। ਸੂਰਜ, ਚੰਦਰਮਾਂ ਅਤੇ ਗ੍ਰਹਿ ਇਸ ਦੁਆਲੇ ਚੱਕਰ ਲਗਾਉਂਦੇ ਮੰਨੇ ਜਾਂਦੇ ਸਨ। ਇੰਨ੍ਹਾਂ ਪਿੰਡਾਂ ਦੀ ਪੂਰਨ ਜਾਣਕਾਰੀ ਨਾ ਹੋਣ ਕਾਰਨ ਮਨੁੱਖ ਨੇ ਇੰਨ੍ਹਾਂ ਪਿੰਡਾਂ ਪ੍ਰਤੀ ਜਾਦੂਮਈ ਸ਼ਕਤੀਆਂ ਅਤੇ ਪਰਾਮਨੁੱਖੀ ਦੀ ਕਿਸਮਤ ਨਿਰਧਾਰਿਤ ਕਰਨ ਵਾਲੇ ਮੰਨ ਲਿਆ ਗਿਆ।

ਹੁਣ ਆਧੁਨਿਕ ਤਾਰਾ ਵਿਗਿਆਨ ਨੇ ਦੱਸ ਦਿੱਤਾ ਹੈ (ਜੋਤਿਸ਼ ਵਿਗਿਆਨ ਦੀ ਕੁੰਜੀ ਸਿਧਾਂਤ) ਧਰਤੀ ਬ੍ਰਹਿਮੰਡ ਦਾ ਕੇਂਦਰ ਨਹੀਂ। ਇਸ ਬ੍ਰਹਿਮੰਡ ਅੰਦਰ 1011 ਗਲੈਕਸੀਆਂ ਹਨ ਅਤੇ ਇੱਕ ਗਲੈਕਸੀ ਵਿਚ 1011 ਤਾਰੇ ਹਨ। ਅਤੇ ਸਾਡਾ ਤਾਰਾ (ਸੂਰਜ) ਗਲੈਕਸੀ ਅਕਾਸ਼ ਗੰਗਾ 'ਚ ਸਥਿਤ ਹੈ। ਇਸ ਤਾਰੇ, ਦੁਆਰੇ ਸਾਰੇ ਗ੍ਰਹਿ ਚੱਕਰ ਲਗਾਉਂਦੇ ਹਨ ਜਿੰਨ੍ਹਾਂ ਵਿਚੋਂ ਸਾਡੀ ਧਰਤੀ ਇਕ ਹੈ; ਵਰੁਣ, ਅਰੁਣ ਅਤੇ ਯਮ ਗ੍ਰਹਿਆਂ ਬਾਰੇ ਪ੍ਰਾਚੀਨ ਸਮੇਂ ਵਿਚ ਬਹੁਤੀ ਜਾਣਕਾਰੀ ਨਹੀਂ ਸੀ।

ਜੋਤਿਸ਼ ਵਿਗਿਆਨੀ ਹੁਣ ਸਮਝਦੇ ਹਨ ਕਿ ਚੰਦਰਮਾਂ ਦਾ ਪ੍ਰਭਾਵ ਧਰਤੀ ਵਿਚ ਜਵਾਰਭਾਟਾ ਲਿਆ ਸਕਦਾ ਹੈ, ਕੀ ਇਹ ਜਾਂ ਹੋਰ ਗ੍ਰਹਿ ਨਵੇਂ ਜਨਮੇ ਬੱਚੇ ਤੇ ਪ੍ਰਭਾਵ ਨਹੀਂ ਪਾਉਂਦੇ ਹੋਣਗੇ? ਹਾਂ, ਪ੍ਰਭਾਵ ਪਾਉਂਦੇ ਹਨ ਬੱਚਿਆਂ ਤੇ ਵੀ ਅਤੇ ਵੱਡਿਆਂ ਤੇ ਵੀ। ਉਹਦਾਰਨ ਦੇ ਤੌਰ ਤੇ ਚੰਨ ਚਨਣੀ ਰਾਤ ਨੂੰ ਤਾਜ ਮਹਿਲ ਦੇਖਣਾ। ਪਰੰਤੂ ਇਸ ਗੱਲ ਨਹੀਂ ਅਸਰ ਪਾਉਂਦਾ ਕਿ ਕੋਈ ਬਦਮਾਸ਼ ਬਣੇਗਾ ਜਾਂ ਪ੍ਰਧਾਨ ਮੰਤਰੀ। ਇੱਕ ਸਾਧਾਰਨ ਜਿਹੀ ਗਣਨਾ ਦੱਸ ਦਿੰਦੀ ਹੈ ਕਿ ਗ੍ਰਹਿਆਂ ਦੀ ਗੁਰੂਤਵੀ ਖਿੱਚ ਨਾਲੋਂ ਦਾਈ ਜਾਂ ਡਾਕਟਰ ਦੀ ਖਿੱਚ ਬੱਚੇ ਤੇ ਵੱਧ ਅਸਰ ਪਾਉਂਦੀ ਹੈ।

ਜਵਾਰਭਾਟੇ, ਲਹਿਰਾਂ ਇਸ ਲਈ ਆਉਂਦੇ ਹਨ ਕਿਉਂਕਿ ਧਰਤੀ, ਚੰਦਰਮਾਂ ਤੇ ਦਰਿਆ ਸਾਰੇ ਬਹੁਤ ਵਿਸ਼ਾਲ ਹਨ ਪਰੰਤੂ ਉਸ ਦੇ ਮੁਕਾਬਲੇ ਛੋਟੀਆਂ ਵਸਤੂਆਂ ਜਿਵੇਂ ਬੱਚਾ, ਤੇ ਇਹ ਪ੍ਰਭਾਵ ਨਾ

ਮਾਤਰ ਪੈਂਦਾ ਹੈ। ਇਸ ਤਰਾਂ ਘਰਦੇ ਬਿਜਲੀ ਉਪਕਰਨਾਂ ਦੀ ਵਰਤੋਂ ਨਾਲ ਬ੍ਰਹਿਮੰਡੀ ਗ੍ਰਹਿਆਂ ਦੇ ਮੁਕਾਬਲੇ ਵੱਧ ਅਸਰ ਪੈਂਦਾ ਹੈ। ਇਸ ਲਈ ਜੋਤਿਸ਼ ਵਿਗਿਆਨ ਦਾ ਮੁੱਢਲਾ ਸਿਧਾਂਤ ਸੱਚ ਨਹੀ ਹੈ।

ਅਸਲ ਵਿਚ ਆਧੁਨਿਕ ਵਿਗਿਆਨ ਨੇ ਦਰਸਾ ਦਿੱਤਾ ਹੈ ਕਿ ਇਕ ਮਨੁੱਖ ਦੀ ਸਖਸ਼ੀਅਤ ਅਤੇ ਭੌਤਿਕ ਗੁਣ ਉਸ ਦੇ ਜੀਨੀ ਬਣਤਰ ਤੇ ਜੋ ਮਾਂ ਬਾਪ ਤੋਂ ਪ੍ਰਾਪਤ ਹੁੰਦੇ ਹੈ ਅਤੇ ਬਾਦ ਵਿਚ ਵਾਤਾਵਰਨ ਅਸਰਾਂ ਤੇ ਨਿਰਭਰ ਕਰਦੇ ਹਨ।

ਕਿਸੇ ਵਿਅਕਤੀ ਦਾ ਭਵਿੱਖ ਇੰਨਾ ਸਾਰੀਆਂ ਵਿਗਿਆਨਕ ਸਚਾਈਆਂ ਤੇ ਨਿਰਭਰ ਕਰਦਾ ਹੈ, ਕੇਵਲ ਦੂਰ ਦੇ ਗ੍ਰਹਿਆਂ ਦੀ ਉਸ ਵੇਲੇ ਦੀ ਸਥਿਤੀ ਤੇ ਕਿਹੋ ਜਿਹਾ ਹੋਵੇਗਾ ਦੱਸਣਾ ਮੁਸ਼ਕਲ ਹੀ ਨਹੀਂ ਅਸੰਭਵ ਹੈ।

ਉਦਾਹਰਨ ਦੇ ਤੌਰ ਤੇ ਮੌਸਮ ਦੇ ਹਾਲ ਦੱਸਣ ਲਈ ਕਿੰਨੇ ਹੀ ਕਾਰਨ ਵਿਗਿਆਨਕ ਤੌਰ ਤੇ ਕੰਪਿਊਟਰ ਦੀ ਮੱਦਦ ਨਾਲ ਵਿਚਾਰਨ ਤੋਂ ਬਾਅਦ ਵੀ ਪੂਰਨ ਰੂਚ 'ਚ ਸਹੀ ਨਹੀਂ ਉਤਰਦਾ, ਕੇਵਲ ਗ੍ਰਹਿਆਂ ਦੇ ਪ੍ਰਭਾਵ ਵਾਲੇ ਇਕ ਕਾਰਨ ਦੇ ਅਸਰ ਤੇ ਮਨੁੱਖ ਭਵਿੱਖ ਦੀ ਪੇਸ਼ ਨ ਗੋਈ ਵਿਸ਼ਵਾਸ਼ ਕਰਨ ਯੋਗ ਨਹੀਂ ਹੈ।

ਉਪਰੋਕਤ ਤੇ ਅਧਾਰ ਤੇ ਛੇ ਗ੍ਰਹਿ ਵਿਗਿਆਨ ਦੇ ਅਧਾਰ ਤੇ ਭਵਿੱਖਬਾਣੀ ਸੱਚ ਨਹੀਂ ਹੈ। ਇਹ ਅੰਦਾਜ਼ਾ ਲਗਾਇਆ ਗਿਆ ਹੈ ਕਿ ਗ੍ਰਹਿਆਂ ਦੇ ਅਧਾਰ ਤੇ ਕੀਤੀਆਂ ਭਵਿੱਖਬਾਣੀਆਂ ਵਿਚ 90% ਗਲਤ ਹੁੰਦੀਆਂ ਹਨ। ਕੋਈ ਗ੍ਰਹਿ ਜੋਤਿਸ਼ ਵਿਗਿਆਨੀ ਬੇਮੌਕੀ ਮੌਤ ਬਾਰੇ ਜਾਣਕਾਰੀ ਨਹੀਂ ਦੇ ਸਕਦਾ। ਹੁਣੇ ਹੁਣੇ ਹੋਏ ਪੂਰਨ ਸੂਰਜ ਗ੍ਰਹਿਣ ਤੇ ਬਹੁਤ ਸਾਰੇ ਜੋਤਸ਼ੀਆਂ ਨੇ ਭਿਆਨਕ ਉਥਲ ਪੁਥਲ ਅਤੇ ਕੁਦਰਤੀ ਆਫਤਾਂ ਦੀਆਂ ਭਵਿੱਖਬਾਣੀਆਂ ਕੀਤੀਆਂ ਸਨ ਅਤੇ ਬਹੁਤ ਪ੍ਰਚਾਰ ਕੀਤਾ ਗਿਆ। ਇਕ ਆਪ ਪੜਿਆ ਲਿਖਿਆ, ਅਸਲੀ ਜੋਤਸ਼ੀ ਨਾਲੋਂ ਵਧੀਆ ਅਜਿਹੀਆਂ ਭਵਿੱਖਬਾਣੀਆਂ ਕਰ ਸਕਦਾ ਹੈ।

ਜੇ ਜੋਤਿਸ਼ ਵਿਗਿਆਨ ਇਨਾ ਥੋਗਾਸ ਹੈ ਤਾਂ ਲੋਕ ਇਸ ਤੇ ਵਿਸ਼ਵਾਸ ਕਿਉਂ ਨਹੀਂ ਕਰਦੇ ਹਨ। ਬਹੁਤ ਸਾਰੇ ਅਖਬਾਰ ਅਤੇ ਮੈਗਜ਼ੀਨ ਇਹ ਜੋਤਿਸ਼ ਸਬੰਧੀ ਭਵਿੱਖਬਾਣੀਆਂ ਛਾਪਦੇ ਹਨ। ਇਹ ਇਸ ਲਈ ਨਹੀਂ ਹੋ ਰਿਹਾ ਹੈ ਕਿ ਇਨ੍ਹਾਂ ਅਖਬਾਰਾਂ ਦੇ ਐਡੀਟਰ ਇੰਨ੍ਹਾਂ ਭਵਿੱਖਬਾਣੀਆਂ ਵਿਚ ਵਿਸ਼ਵਾਸ ਕਰਦੇ ਹਨ। ਉਹ ਇਸ ਲਈ ਛਾਪਦੇ ਹਨ ਕਿਉਂਕਿ ਲੋਕ ਇਹ ਚਾਹੁੰਦੇ ਹਨ। ਇਕ ਗੱਲ ਨੋਟ ਕਰੋ। ਇਕ ਖਾਸ ਅਖਬਾਰ ਇਹ ਜੋਤਿਸ਼ ਦੀਆਂ ਭਵਿੱਖਬਾਣੀਆਂ ਹਰ ਹਫਤੇ ਛਾਪਦਾ ਸੀ। ਇਕ ਹਫਤੇ ਅਚਾਨਕ ਇਲੈਕਟਰਾਨਿਕ ਗੜਬੜੀ ਕਾਰਨ ਉਹ ਭਵਿੱਖਬਾਣੀ ਨਾ ਪਹੁੰਚ ਸਕੀ। ਐਡੀਟਰ ਨੇ ਪੁਰਾਣੀ ਕਿਸੇ ਅਖਬਾਰ 'ਚ ਛਪੀ ਭਵਿਖਬਾਣੀ ਮਿਤੀ ਬਦਲ ਦੇ ਛਾਪ ਦਿੱਤੀ। ਉਹ ਵੀ ਉਨੀ ਹੀ ਠੀਕ ਸਮਝੀ ਗਈ ਜਿੰਨੀਆਂ ਪਹਿਲੀਆਂ ਭਵਿੱਖਬਾਣੀਆਂ।

ਅਸਲ ਕਾਰਨ ਕਿ ਲੋਕ ਭਵਿੱਖਬਾਣੀਆਂ ਨੂੰ ਕਿਉਂ ਪਸੰਦ ਕਰਦੇ ਹਨ, ਮਨੋਵਿਗਿਆਨ ਦਾ ਵਿਸ਼ਾ ਹੈ। ਸਾਡੇ ਮਨ ਅੰਦਰ ਭਵਿਖ ਬਾਰੇ ਜਾਨਣ ਦੀ ਚਾਹਤ ਇਸ ਨੂੰ ਉਤਸ਼ਾਹਿਤ ਕਰਦੀ ਹੈ। ਸ਼ਾਇਦ ਇਹ ਮਨੁੱਖ ਦੀ ਕਿਸੇ ਨਾ ਕਿਸੇ ਚੀਜ਼ ਵਿਚ ਵਿਸ਼ਵਾਸ ਰੱਖਣ ਦੀ ਤੀਬਰ ਇੱਛਾ ਦਾ ਚਿੰਨ੍ਹ ਹੈ। ਜਾਂ ਇਹ ਕਿਸੇ ਨੂੰ ਰਾਤ ਨੂੰ ਸਹੀ ਢੰਗ ਨਾਲ ਨੀਂਦ ਪ੍ਰਦਾਨ ਕਰਦੀ ਹੈ ਕਿਉਂਕਿ ਉਹ ਮਹਿਸੂਸ ਕਰਦਾ ਹੈ ਕਿ ਆਪਣੇ ਕਾਰਜਾਂ ਅਤੇ ਬੇਵਕੂਫੀਆਂ ਲਈ, ਉਹ ਨਹੀਂ ਉਸ ਦੇ ਕਰਮ ਕਿਸਮਤ ਜਿੰਮੇਵਾਰ ਹਨ।

ਕਿਉਂਕਿ ਸਾਰਾ ਕੁਝ ਸਿਤਾਰਿਆਂ ਵਿਚ ਲਿਖਿਆ ਹੁੰਦਾ ਹੈ ਇਸ ਲਈ ਆਪਣੀਆਂ ਸਾਰੀਆਂ ਬੇਵਕੂਫੀਆਂ ਲਈ ਤਾਰਿਆਂ ਨੂੰ ਨਿੰਦੋ। ਸਪੱਸ਼ਟ ਤੌਰ ਤੇ ਸਪੱਸ਼ਟ ਸੋਚਣੀ ਵਾਲੇ ਮਨੁੱਖ ਲਈ ਗ੍ਰਹਿਆ ਤੇ ਅਧਾਰਤ ਜੋਤਿਸ਼ ਵਿਗਿਆਨ, ਵਿਗਿਆਨ ਨਹੀਂ ਸਿਰਫ਼ ਚੰਦ ਦੀ ਚਾਨਣੀ ਹੈ।

ਅਨੁਵਾਦਕ – ਤਰਸੇਮ ਲਾਲ, ਡਾਇਟ ਸੰਗਰੂਰ

## ਸ਼ੋਕ ਸਮਾਚਾਰ

ਮਾ: ਚਰਨਜੀਤ ਸਿੰਘ 'ਲਲਤੋਂ' ਜੋ ਕਿ ਤਰਕਸ਼ੀਲ ਸੁਸਾਇਟੀ ਦੀਆਂ ਸਰਗਰਮੀਆਂ 'ਚ ਮੋਢੀ ਰੋਲ ਨਿਭਾਉਂਦੇ ਰਹੇ ਹਨ ਦੀ ਬੇਵਕਤ ਮੌਤ ਤੇ ਤਰਕਸ਼ੀਲ ਮੈਂਬਰ ਦੁੱਖ ਦਾ ਇਜਹਾਰ ਕਰਦੇ ਹਨ ਅਤੇ ਪ੍ਰੀਵਾਰ ਨਾਲ ਹਮਦਰਦੀ ਜਿਤਾਉਂਦੇ ਹੋਏ ਦੁੱਖ ਵਿਚ ਸ਼ਰੀਕ ਹੁੰਦੇ ਹਨ।

– – –

ਪਿਛਲੇ ਦਿਨੀ ਬਲਵਿੰਦਰ ਬਰਨਾਲਾ ਜੀ ਦੀ ਭੈਣ ਦੀ ਅਚਾਨਕ ਹੋਈ ਮੌਤ ਉਪਰ, ਅਦਾਰਾ ਦੁੱਖ ਦਾ ਇਜ਼ਹਾਰ ਕਰਦਾ ਹੈ ਅਤੇ ਪਰਿਵਾਰ ਨਾਲ ਹਮਦਰਦੀ ਪ੍ਰਗਟ ਕਰਦਾ ਹੈ।

## ਖੁਦਕਸ਼ੀਆਂ

ਰੂਸ 'ਚ 1990 'ਚ 39200 ਖੁਦਕਸ਼ੀਆਂ ਕੀਤੀਆਂ ਗਈਆਂ ਸਨ ਜੋ 1994 'ਚ ਵਧ ਕੇ 61900 ਹੋ ਗਈਆਂ ਹਨ। ਸਾਲ 1996 'ਚ ਇਹ ਗਿਣਤੀ 57900 ਰਹੀ ਸੀ। ਤੇ ਸੰਸਦ ਦੇ ਅੰਦਾਜ਼ੇ ਮੁਤਾਬਕ 1997 'ਚ ਕੋਈ 54900 ਰੂਸੀਆਂ ਨੇ ਖੁਦਕੁਸ਼ੀ ਕੀਤੀ। ਰੂਸ ਦੀ ਖੁਦਕੁਸ਼ੀ ਦਰ ਅਮਰੀਕਾ ਤੇ ਕਨੇਡਾ ਆਦਿ ਤੋ ਤਿਗਣੀ ਹੈ।

ਸੰਸਾਰ ਸਿਹਤ ਸੰਸਥਾ ਮੁਤਾਬਿਕ ਰੂਸੀ ਮਰਦ ਬਹੁਤ ਜ਼ਿਆਦਾ ਖੁਦਕੁਸ਼ੀਆਂ ਕਰਦੇ ਹਨ। ਦੂਜਾ ਨੰਬਰ ਲਾਤਵੀਆ ਦਾ ਹੈ। ਇਹ ਰੁਝਾਨ ਸੋਵੀਅਤ ਸੰਘ ਦੇ ਖਾਤਮੇ ਕਾਰਨ ਪੈਦਾ ਹੋਈ ਅਸਿਥਰਤਾ ਕਾਰਨ ਵਧਿਆ ਹੈ। ਇਸ ਕਾਰਨ ਉੱਥੇ ਜਿਉਣ ਪੱਧਰ ਬਹੁਤ ਡਿਗਿਆ ਹੈ।

*(ਦੇਸ ਪ੍ਰਦੇਸ)*





# ਪੰਛੀ ਫਲੂ – ਖਤਰੇ ਦੀ ਕੁਕੜੂੰ–ਘੜੂੰ

*ਮੂਲ : ਡਾ. ਦੇਵੇਂਦਰ ਮੇਵਾੜੀ*

*ਅਨੁ : ਖੁਸ਼ਵੰਤ ਬਰਗਾੜੀ*

ਇਸ ਵਾਰ ਫੇਰ ਹਾਂਗਕਾਂਗ ਵਿਚ 'ਫਲੂ' ਦੇ ਖਤਰੇ ਦੀ ਬਾਂਗ ਸੁਣਾਈ ਦਿੱਤੀ। ਇਸ ਖਤਰੇ ਤੋਂ ਬਚਾਉ ਲਈ ਤਕਰੀਬਨ 15 ਲੱਖ ਮਰਗੇ ਮੁਰਗੀਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਇਸ ਤੋਂ ਪਹਿਲਾਂ 1968 ਵਿਚ ਹਾਂਗਕਾਂਗ ਵਿਚ 'ਇੰਫਲਿਊਂਜਾਂ' ਅਰਥਾਤ 'ਫਲੂ' ਫੈਲਿਆ ਸੀ ਅਤੇ ਜਦੋਂ ਤੱਕ ਵਿਗਿਆਨਕ ਇਸ ਦਾ ਇਲਾਜ ਖੋਜਦੇ ਉਦੋਂ ਤੱਕ ਇਹ ਸੰਸਾਰ ਦੇ ਸਾਰੇ ਦੇਸ਼ਾਂ ਵਿਚ ਫੈਲ ਗਿਆ ਅਤੇ ਵੇਹਿਦਿਆਂ ਵੇਹਦਿਆਂ 700000 ਲੋਕਾਂ ਨੂੰ ਜਾਨ ਤੋਂ ਹੱਥ ਧੋਣੇ ਪਏ। ਫਰਕ ਇਹ ਹੈ ਕਿ ਇਸ ਵਾਰ ਇਹ 'ਪੰਛੀ ਫਲੂ' ਦੇ ਰੂਪ ਵਿਚ ਉਭਰਿਆ ਅਤੇ ਮੁਰਗੀਆਂ ਤੋਂ ਮਨੁੱਖਾਂ ਵਿਚ ਪਹੁੰਚ ਗਿਆ। ਫਲੂ ਦੀ ਮਹਾਮਾਰੀ ਦਾ ਅਨੁਮਾਨ ਲਾਕੇ ਫੌਰਨ ਖਤਰੇ ਦੀ ਘੰਟੀ ਵਜ਼ਾ ਦਿੱਤੀ ਗਈ ਅਤੇ 'ਫਲੂ' ਦੇ ਵਿਸ਼ਾਣੂ ਨੂੰ ਰੋਕਣ ਲਈ ਮੁਰਗੇ–ਮੁਰਗੀਆਂ ਨੂੰ ਮਾਰ ਦਿੱਤਾ ਗਿਆ। ਮੁਰਗੇ ਤੇ ਮੁਰਗੀਆਂ ਵਿਚ 'ਇੰਫਲਿਊਜਾਂ ਏ' ਵਿਸ਼ਾਣੂ ਦਾ ਐਚ 5 ਐਨ 1 ਰੂਪ ਪਾਇਆ ਗਿਆ। ਵਿਸ਼ਾਣੂ ਦੇ ਇਸ ਰੂਪ ਨੇ ਉਥੇ 6 ਆਦਮੀਆਂ ਦੀ ਜਾਨ ਲੈ ਲਈ ਅਤੇ 16 ਹੋਰਾਂ ਇਸ ਤੋਂ ਪੀੜਿਤ ਪਾਏ ਗਏ। ਇਹਨਾਂ ਵਿਚ ਕੁਝ ਰੋਗੀਆਂ ਦੀ ਹਾਲਤ ਗੰਭੀਰ ਹੈ। ਲੱਖਾਂ ਮੁਰਗੀਆਂ ਦੀ ਮੌਤ ਤੋਂ ਬਾਦ ਮਨੁੱਖਾਂ ਵਿਚ 'ਪੰਛੀ ਫਲੂ' ਦੇ ਨਵੇਂ ਕੇਸ ਸਾਹਮਣੇ ਨਹੀਂ ਆਏ ਹਨ। ਅਮਰੀਕਾ ਵਿਚ ਰੋਗ ਨਿਯੰਤਰਣ ਅਤੇ ਬਚਾਉ ਕੇਂਦਰ ਦੀ ਚੇਅਰਮੈਨ ਕਾਂਤਾ ਸੁੱਭਾਰਾਉ ਦਾ ਕਹਿਣਾ ਹੈ ਕਿ ਹਾਂਗਕਾਂਗ ਵਿਚ ਇਸ ਪੰਛੀ ਫਲੂ ਵਿਸ਼ਾਣੂ ਦੀ ਸੰਰਚਨਾਂ ਨੂੰ ਪਹਿਚਾਣ ਲਿਆ ਹੈ ਪਰ ਹਾਲੇ ਤੱਕ ਪੂਰੀ ਤਰਾਂ ਪਤਾ ਨਹੀਂ ਲੱਗਿਆ ਕਿ ਇਹ ਮੁਰਗੀਆਂ ਤੋਂ ਮਨੁੱਖਾਂ ਜਾਤੀ ਵਿਚ ਕਿਵੇਂ ਪਹੁੰਚਦਾ ਹੈ ਅਤੇ ਫੈਲਦਾ ਹੈ।

ਇਕੱਲੇ ਹਾਂਗਕਾਂਗ ਵਿਚ ਹੀ 'ਪੰਛੀ ਫਲੂ' ਦੀ ਦਹਿਸ਼ਤ ਕਾਰਨ ਲੱਖਾਂ ਮੁਰਗੀਆਂ ਦੀ ਜਾਨ ਲੈਣ ਨਾਲ ੩੦੦੦੦ ਤੋਂ ਜ਼ਿਆਦਾ ਮੁਰਗੀਪਾਲਕ ਕਿਸਾਨ ਮੁਰਗੀ ਵਿਕਤਰੇਤਾ ਡਰਾਈਵਰ ਅਤੇ ਹੋਰ ਮੁਰਗੀ ਉਦਯੋਗ ਨਾਲ ਜੁੜੇ ਵਿਅਕਤੀ ਬੇਰੋਜ਼ਗਾਰ ਹੋ ਗਏ ਹਨ। ਉਥੋਂ ਦੀ ਅਰਥ ਵਿਵਸਥਾ ਨੂੰ ਇਕ ਕਰੋੜ ਹਾਂਗਕਾਂਗ ਡਾਲਰ ਤੋਂ ਵੀ ਜ਼ਿਆਦਾ ਦਾ ਨੁਕਸਾਨ ਹੋ ਗਿਆ ਹੈ। ਚੀਨ ਤੋਂ 'ਚਿਕਨ' ਦੀ ਆਵਾਜਾਈ ਰੋਕ ਦਿੱਤੀ ਹੈ। ਸੰਯੁਕਤ ਅਰਬ ਅਮੀਰਾਤ ਨੇ ਹਾਂਗਕਾਂਗ, ਚੀਨ ਅਤੇ ਆਸਟਰੇਲੀਆ ਤੋਂ ਪੰਛੀ ਮਾਸ ਮੰਗਵਾਉਣ ਤੇ ਪਾਬੰਧੀ ਲਾ ਦਿੱਤੀ ਹੈ। ਵੀਅਤਨਾਮ ਨੇ ਹਾਂਗਕਾਂਗ ਅਤੇ ਚੀਨ ਤੋਂ ਮੁਰਗੀ ਆਯਾਤ ਤੇ ਪਾਬੰਦੀ ਲਾ ਦਿੱਤੀ ਹੈ।

'ਫਲੂ' ਦੀ ਭਿਆਨਕਤਾ ਦਾ ਅੰਦਾਜ਼ਾ ਇਸਦੀ ਪਿਛਲੀ ਮਹਾਮਾਰੀਆਂ ਦੀ ਮਾਰਕ ਸ਼ਕਤੀ ਤੋਂ ਲਾਇਆ ਜਾ ਸਕਦਾ ਹੈ। ਇਤਿਹਾਸ ਵਿਚ ਇਸਦਾ ਪਹਿਲਾ ਸਪੱਸ਼ਟ ਉਲੇਖ 1610 ਦੀ ਮਹਾਮਾਰੀਆਂ ਦੇ ਰੂਪ ਵਿਚ ਮਿਲਦੀ ਹੈ। ਉਸਤੋਂ ਬਾਦ 1889-90 ਵਿਚ ਫਲੂ ਦੀ ਮਹਾਮਾਰੀ ਫੈਲੀ। 1918 ਵਿਚ ਫੈਲੀ 'ਫਲੂ' ਮਹਾਮਾਰੀ ਨੂੰ ਸਭ ਤੋਂ ਭਿਆਨਕ ਮੰਨੀ ਜਾਂਦੀ ਹੈ। ਇਸ ਮਹਾਂਮਾਰੀ ਨਾਲ 20000000 ਲੋਕਾਂ ਦੀਆਂ ਜਾਨਾ ਗਈਆਂ। ਇਕੱਲੇ ਭਾਰਤ ਵਿਚ ਹੀ 12500000 ਲੋਕ ਫਲੂ ਨਾਲ ਮਰ ਗਏ। ਤਕਰੀਬਨ 5,50,000 ਲੋਕ ਅਮਰੀਕਾ ਵਿਚ ਇਸ ਬਿਮਾਰੀ ਦੇ ਸ਼ਿਕਾਰ ਹੋਏ। 1918 ਦੇ ਫਲੂ ਨੂੰ 'ਸਪੈਨਿਸ਼ ਫਲੂ' ਕਿਹਾ ਜਾਂਦਾ ਹੈ। ਇਸ ਫਲੂ ਦਾ ਵਿਸ਼ਾਣੂ ਸੂਰਾਂ ਤੋਂ ਮਨੁੱਖਾਂ ਵਿਚ ਫੈਲਿਆ ਸੀ। 1957 ਵਿਚ ਵੀ ਫਲੂ ਫੈਲਿਆ ਅਤੇ ਤਕਰੀਬਨ 98000 ਲੋਕ ਮਾਰੇ ਗਏ। ਇਹਨਾਂ ਮਹਾਮਾਰੀਆਂ ਵਿਚ ਫਲੂ ਏਨੀ ਤੇਜ਼ੀ ਨਾਲ ਫੈਲਿਆ ਕਿ ਜਦੋਂ ਤੱਕ ਵਿਗਿਆਨੀ ਕੋਈ ਇਲਾਜ ਦਾ ਤਰੀਕਾ ਖੋਜਦੇ ਉਦੋਂ ਤੱਕ ਲੱਖਾਂ ਲੋਕ ਮਰ ਗਏ।

ਫਲੂ ਸਾਹ ਨਲੀ ਵਿਚ ਫੈਲਦਾ ਹੈ ਅਤੇ ਰੋਗੀ ਦਾ ਖੰਘ ਅਤੇ ਛਿੱਕਾਂ ਨਾਲ ਬੁਰਾ ਹਾਲ ਹੋ ਜਾਂਦਾ ਹੈ। ਰੋਗੀ ਥਕਾਣ ਮਹਿਸੂਸ ਕਰਦਾ ਹੈ ਅਤੇ ਸਰੀਰ ਦਾ ਤਾਪਮਾਨ 101 ਡਿਗਰੀ ਤੋਂ 104 ਡਿਗਰੀ ਫਾਰਨਹਾਈਟ ਹੋ ਜਾਂਦਾ ਹੈ। ਸਿਰ ਦਰਦ ਅਤੇ ਗਲੇ ਵਿਚ ਜਲਣ ਸ਼ੁਰੂ ਹੋ ਜਾਂਦੀ ਹੈ। 'ਏ' ਅਤੇ 'ਬੀ' ਪਰਜਾਤੀ ਦੇ ਵਿਸ਼ਾਣੂਆਂ ਲਈ ਟੀਕੇ ਬਣਾ ਲਏ ਹਨ ਪਰ ਵਿਸ਼ਾਣੁਆਂ ਦੇ ਬਦਲਦੇ ਰੂਪਾਂ ਲਈ ਨਵੇਂ ਟੀਕਿਆਂ ਦਾ ਵਿਕਾਸ ਕਰਨਾ ਪੈਂਦਾ ਹੈ।

ਹੋਰ ਵਿਸ਼ਾਣੂ ਰੋਗ ਇਕ ਵਾਰ ਹੋਣ ਤੇ ਸਰੀਰ ਵਿਚ ਆਤਮ–ਸੁਰੱਖਿਆ ਲਈ 'ਐਂਟੀਬਾਡੀ' ਬਣ ਜਾਂਦੀ ਹੈ। ਟੀਕੇ ਦੇ ਰੂਪ ਵਿਚ 'ਐਂਟੀਬਾਡੀ' ਸਰੀਰ ਵਿਚ ਪਹੁੰਚਣ ਨਾਲ ਦੁਬਾਰਾ ਵਿਸ਼ਾਣੂ ਰੋਗ ਨਹੀਂ ਹੁੰਦਾ। ਪਰ ਫਲੂ ਹਰ ਵਾਰ ਹੋ ਜਾਂਦਾ ਹੈ ਵੈਸੇ ਤਾਂ ਇੰਫਲਿਊਜ਼ਾ ਫਲੂ ਹੋਣ ਤੇ ਵੀ ਸਰੀਰ ਵਿਚ ਐਂਟੀਬਾਡੀ ਬਣਦੀ ਹੈ। ਪਰ ਅਗਲੀ ਵਾਰੀ ਜਦੋਂ ਵਿਸ਼ਾਣੂ ਰੂਪ ਬਦਲਕੇ ਆਉਂਦਾ ਹੈ ਤਾਂ ਐਂਟੀਬਾਡੀ ਸੁਰੱਖਿਆ ਕਰਨ ਤੋਂ ਅਸਮਰਥ ਹੋ ਜਾਂਦੀ ਹੈ। ਇਸਦਾ ਇਕ ਖਾਸ ਕਾਰਨ ਹੈ। ਇੰਫਲਿਊਜ਼ਾ ਦੇ ਵਿਸ਼ਾਣੂਆਂ ਦੀ ਸਤਾ ਤੇ ਦੋ ਤਰਾਂ ਦੇ ਪਦਾਰਥ ਪਾਏ ਜਾਂਦੇ ਹਨ। ਹੀਮੋਗਲੂਟਿਨਲ ਅਤੇ ਨਿਊਰਾਮੈਨਤਿਸ। ਹੀਮੋਗਲੂਟਿਨਕ ਦੀ ਮਦਦ ਨਾਲ ਇਹ ਵਿਸ਼ਾਣੂਆਂ ਨੂੰ ਲਾਲ ਕੋਸ਼ਕਾਵਾਂ ਦੇ ਅੰਦਰ ਇਹਨਾਂ ਦੀ ਰਚਨਾ ਵਿਚ ਹੇਰ ਭੇਰ ਹੋ ਜਾਂਦਾ ਹੈ।

ਪਹਿਲੀ ਤਰ੍ਹਾਂ ਦੇ ਵਿਸ਼ਾਣੂ ਨੂੰ ਤਾਂ ਐਂਟੀਬਾਡੀ ਭਲਾ ਨਸ਼ਟ ਕਰ ਦੇਵੇ ਪਰ ਨਵੀਂ ਪੀੜੀ ਦੀ ਵੱਖਰੀ ਰਚਨਾ ਵਾਲੇ ਵਿਸ਼ਾਣੂਆਂ ਦਾ ਇਹ ਵਾਲ ਵਿੰਗਾ ਨਹੀਂ ਕਰ ਸਕਦੀ। ਜਦੋਂ ਇਹਨਾਂ ਨਵੀ ਪੀੜੀ ਦੇ ਵਿਸ਼ਾਣੂਆਂ ਦੇ ਲਈ ਟੀਕਾ ਤਿਆਰ ਹੋ ਜਾਂਦਾ ਹੈ ਤਾਂ ਅਗਲੀ ਵਾਰ

ਇਹ ਨਵਾਂ ਰੂਪ ਲੈ ਕੇ ਫੇਰ ਤੋਂ ਧਾਵਾ ਬੋਲ ਦਿੰਦੇ ਹਨ।

ਜਦੋਂ ਫਲੂ ਦਬਾਰਾ ਤੋਂ ਵਾਪਸ ਆਉਂਦਾ ਹੈ ਤਾਂ ਪਹਿਲਾ ਟੀਕਾ ਬੇਅਸਰ ਹੋ ਚੁੱਕਿਆ ਹੁੰਦਾ ਹੈ ਕਿਉਂਕਿ ਫਲੂ ਦਾ ਵਿਸ਼ਾਣੂ ਰੂਪ ਬਦਲਕੇ ਹਮਲਾ ਕਰਦਾ ਹੈ। ਇਸਦਾ ਇਕ ਤਰਾਂ ਦਾ ਵਿਸ਼ਾਣੂ ਮਨੁੱਖ ਅਤੇ ਪਸ਼ੂ ਦੋਨਾਂ ਉਪਰ ਹਮਲਾ ਕਰਦਾ ਹੈ। ਇਸ ਕਾਰਨ ਖਤਰਾ ਹੋਰ ਵੀ ਵੱਧ ਜਾਂਦਾ ਹੈ। ਵਿਗਿਆਨੀ ਨੇ ਸਾਵਧਾਨ ਕੀਤਾ ਹੈ ਕਿ ਜਿਥੇ ਪਸ਼ੂਆਂ ਨੂੰ ਫਲੂ ਹੋ ਜਾਏ ਤਾਂ ਉਥੇ ਰਹਿੰਦੇ ਮਨੁੱਖਾਂ ਵਿਚ ਵੀ ਫੈਲ ਜਾਂਦਾ ਹੈ। 1947 ਵਿਚ 'ਸੋਵੀਅਤ ਫਲੂ' ਫੈਲਿਆ ਅਤੇ ਫੇਰ ਗਾਇਬ ਹੋ ਗਿਆ ਪਰ 30 ਸਾਲਾਂ ਬਾਦ ਇਸ ਫਲੂ ਦਾ ਵਿਸ਼ਾਣੂ ਫਰਾਂਸ ਦੇ ਸੂਰਾਂ ਵਿਚ ਪਾਇਆ ਗਿਆ। 1976 ਵਿਚ ਸੂਰਾਂ ਤੋਂ ਫਲੂ ਦੇ ਵਾਇਰਸ ਅਮਰੀਕਾ ਦੀ ਇਕ ਫੌਜੀ ਛਾਉਣੀ ਵਿਚ ਫੈਲ ਗਏ ਅਤੇ ਫੌਜੀ ਫਲੂ ਤੋਂ ਪੀੜਿਤ ਹੋ ਗਏ। ਤੱਤਕਾਲੀਨ ਰਾਸ਼ਟਰਪਤੀ ਜੇਰਾਲਡ ਫੋਰਡ ਨੇ ਸਾਰੇ ਅਮਰੀਕੀ ਨਾਗਿਰਕਾਂ ਨੂੰ ਸੂਰ ਫਲੂ ਟੀਕਾ ਲਵਾਉਣ ਦੀ ਅਪੀਲ ਕੀਤੀ ਸੀ ਅਤੇ ਲਭਗਭ 4 ਕਰੋੜ ਅਮਰੀਕੀ ਨਾਗਰਿਕਾਂ ਨੂੰ ਇਹ ਟੀਕਾ ਲਵਾਉਣਾ ਪਿਆ।

ਖਤਰਨਾਕ ਗੱਲ ਇਹ ਹੈ ਕਿ ਹਰਵਾਰ ਰੂਪ ਬਦਲ ਲੈਣ ਕਾਰਨ ਨਵੇਂ ਫਲੂ ਲਈ ਟੀਕਾ ਬੇਅਸਰ ਹੋ ਜਾਂਦਾ ਹੈ। ਪਸ਼ੂਆਂ ਅਤੇ ਮਨੁੱਖ ਵਿਚ ਹਮਲਾ ਕਰਨ ਵਾਲੇ ਇੰਫਲਿਊਜ਼ਾਂ ਵਿਸ਼ਾਣੂ ਆਪਸ ਵਿਚ ਮਿਲਕੇ, ਤੀਜੀ ਤਰਾਂ ਦੇ ਵਿਸ਼ਾਣੂ ਨੂੰ ਜਨਮ ਦਿੰਦੇ ਹਨ। ਇਹਨਾਂ ਦੋਗਲੇ ਵਿਸ਼ਾਣੂਆਂ ਵਿਚ ਪਹਿਲੇ ਦੋਵਾਂ ਤਰਾਂ ਦੇ ਵਿਸ਼ਾਣੂਆਂ ਦੇ ਗੁਣ ਹੁੰਦੇ ਹਨ। ਇਸ ਕਾਰਨ ਦੁਗਣੀ ਤਾਕਤ ਨਾਲ ਹਮਲਾ ਕਰਦੇ ਹਨ। ਪਹਿਲੇ ਦੋਵਾਂ ਤਰਾਂ ਦੇ ਵਿਸ਼ਾਣੂਆਂ ਲਈ ਭਲਾਂ ਕਿੰਨੀ ਵੀ ਤਾਕਤਵਾਰ ਦਵਾਈ ਮੌਜੂਦ ਹੋਵੇ ਪਰ ਨਵੇਂ ਵਿਸ਼ਾਣੂ ਤੇ ਉਸਦਾ ਅਸਰ ਬੇਕਾਰ ਹੋ ਜਾਂਦਾ ਹੈ। ਨਵੇਂ ਵਿਸ਼ਾਣੂ ਦਾ ਜਨਮ ਦੋ ਅਲੱਗ ਅਲੱਗ ਤਰਾਂ ਦੇ ਵਿਸ਼ਾਣੂਆਂ ਦੀ ਅਨੁਵੰਸ਼ਿਕ ਰਚਨਾ ਵਿਚ ਹੇਰਫੇਰ ਦੇ ਕਾਰਨ ਹੁੰਦਾ ਹੈ।

'ਫਲੂ' ਦੇ ਵਿਸ਼ਾਣੂਆਂ ਦਾ ਵਰਗੀਕਰਨ ਕੀਤਾ ਗਿਆ ਹੈ। ਇਹ 'ਏ' 'ਬੀ' ਅਤੇ 'ਸੀ' ਪ੍ਰਜਾਤੀ ਦੇ ਹੋ ਸਕਦੇ ਹਨ। 'ਏ' ਪਰਜਾਤੀ ਦਾ ਵਿਸ਼ਾਣੂ ਵਧੇਰੇ ਹਮਲਾ ਕਰਦਾ ਹੈ ਅਤੇ ਦੂਜੇ ਦੋਵੇਂ ਪਰਜਾਤੀਆਂ ਤੋਂ ਵਧੇਰੇ ਖਤਰਨਾਕ ਮੰਨਿਆ ਜਾਂਦਾ ਹੈ। 'ਏ' ਪਰਜਾਤੀ ਦਾ ਵਿਸ਼ਾਣੂ 2-3 ਸਾਲ ਦੇ ਅੰਤਰ ਨਾਲ ਫੇਰ ਤੋਂ ਪ੍ਰਗਟ ਹੁੰਦੇ ਹਨ। 'ਬੀ' ਪਰਜਾਤੀ ਦੇ ਵਿਸ਼ਾਣੂ 4-5 ਸਾਲ ਬਾਦ ਪ੍ਰਗਟ ਹੁੰਦੇ ਹਨ। 'ਏਸ਼ੀਅਨ ਫਲੂ' ਪਹਿਲਾਂ ਏਸ਼ੀਆ ਵਿਚ 1957 ਵਿਚ ਫੈਲਿਆ ਸੀ। ਇਹ 'ਏ' ਪ੍ਰਜਾਤੀ ਦੇ ਵਿਸ਼ਾਣੂਆਂ ਦਾ 'ਐਚ2 ਐਨ2 ਰੂਪ' ਵਿਚ ਸੀ ਅਤੇ ਏਸ਼ੀਆ ਵਿਚ ਛੇਤੀ ਹੀ ਸੰਸਾਰ ਦੇ ਸਾਰੇ ਦੇਸ਼ਾਂ ਵਿਚ ਫੈਲ ਗਿਆ। ਹਾਂਗਕਾਂਗ ਵਿਚ ਫੈਲੇ ਪੰਛੀ ਫਲੂ ਦੀ ਦਹਿਸ਼ਤ ਦਾ ਮੁੱਖ ਕਾਰਨ ਇਸ 'ਏ' ਪਰਜਾਤੀ ਦੇ ਫਲੂ ਦਾ 'ਐਚ5 ਐਨ1' ਰੂਪ ਹੈ। ਅਸਲ ਗਲ ਤਾਂ ਇਹ ਹੈ ਕਿ ਹੁਣ ਤੱਕ ਮੁਰਗੀਆਂ ਅਤੇ ਹੋਰ ਪੰਛੀਆਂ ਦਾ ਫਲੂ ਮਨੁੱਖਾਂ ਵਿਚ ਫੈਲਣ ਦਾ ਕੋਈ ਸਬੂਤ ਨਹੀਂ ਸੀ ਮਿਲਿਆ। ਪਰ ਹੁਣ ਵਿਗਿਆਨਕਾਂ ਨੇ ਤਜਰਬੇ ਕਰਕੇ ਇਹ ਦੱਸ ਦਿੱਤਾ ਹੈ ਕਿ ਪੰਛੀ ਫਲੂ ਮਨੁੱਖਾਂ ਵਿਚ ਫੈਲ ਸਕਦਾ ਹੈ ਅਤੇ ਇਸੇ ਕਾਰਨ ਹਾਂਗਕਾਂਗ ਵਿਚ ੬ ਵਿਅਕਤੀਆਂ ਦੀ ਜਾਨ ਜਾ ਚੁੱਕੀ ਹੈ। ਇਕ ਹੋਰ ਮਹੱਤਵਪੂਰਨ ਗੱਲ ਇਹ ਹੈ ਕਿ ਇਤਿਹਾਸ ਵਿਚ ਪਹਿਲੀ ਵਾਰ ਫਲੂ ਦੀ ਮਹਾਮਾਰੀ ਫੈਲਣ ਤੋਂ ਪਹਿਲਾਂ ਹੀ ਵਿਗਿਆਨਕਾਂ ਨੇ ਖਤਰੇ ਦੀ ਘੰਟੀ ਵਜਾ ਦਿੱਤੀ। ਪਸ਼ੂ-ਪੰਛੀਆਂ ਦੇ 10 ਲੱਖ ਤੋਂ ਜ਼ਿਆਦਾ ਵਿਸ਼ਾਣੂ ਨਮੂਨਿਆ ਦਾ ਅਧਿਐਨ ਕਰਕੇ ਇਹ ਵੀ ਪਤਾ ਲਾਇਆ ਗਿਆ ਹੈ ਕਿ ਫਲੂ ਦੇ ਵਿਸ਼ਾਣੂ ਬੱਤਖਾਂ ਅਤੇ ਹੋਰ ਪੁਰਖਾਂ ਵਿਚ ਸਦੀਆਂ ਤੋਂ ਪਨਦੇ ਰਹੇ ਹਨ।

ਚੀਨ ਵਿਚ ਕਿਵਾਂਗ ਰਾਜਵੰਸ਼ (1644-1911) ਦੇ ਕਾਲ ਵਿਚ ਬੱਤਖਾਂ ਪਾਲਣ ਦਾ ਸ਼ੌਕ ਵਧਿਆ ਅਤੇ ਬੱਤਖਾਂ ਨਦੀ ਨਾਲਿਆਂ ਚੋਂ ਘਰਾਂ ਵਿਚ ਪਹੁੰਚ ਗਈਆ ਅਤੇ ਮਨੁੱਖਾਂ ਅਤੇ ਪਾਲਤੂ ਪਸ਼ੂਆਂ ਵਿਚ ਘੁਲਮਿਲ ਗਈਆਂ। ਫਲੂ ਦੇ ਵਿਸ਼ਾਣੂ ਬੱਤਖਾਂ ਦੀਆਂ ਆਂਤੜੀਆਂ ਵਿਚ ਮਲ-ਵਧਕੇ ਬਿੱਠਾਂ ਦੇ ਸਹਾਰੇ ਚਿੱਕੜ-ਪਾਣੀ ਵਿਚ ਪਹੁੰਚ ਜਾਂਦੇ ਹਨ ਅਤੇ ਉਥੋਂ ਸੂਰਾਂ ਆਦਿ ਪਾਲਤੂ ਜਾਨਵਰਾਂ ਵਿਚ ਪਸ਼ੂਆਂ ਤੋਂ ਇਹ ਵਿਸ਼ਾਣੂ ਮਨੁੱਖਾਂ ਵਿਚ ਪਹੁੰਚ ਜਾਂਦੇ ਹਨ। ਇਸ ਤਰਾਂ ਇਹ ਜੀਵਾਂ ਦੀ ਇਕ ਜਾਤੀ ਤੋਂ ਦੂਜੀ ਜਾਤੀ ਵਿਚ ਫੈਲਣ ਵਾਲੀ 'ਜ਼ੂਨੋਟਿਕ' ਬਿਮਾਰੀ ਹੈ। ਸਮਾਂ ਆ ਗਿਆ ਹੈ ਕਿ ਅਸੀਂ ਧਿਆਨ ਦੇਈਏ ਕਿ ਅਸੀ ਪਸ਼ੂ-ਪੰਛੀਆਂ ਨੂੰ ਆਪਣੀ ਖੁਰਾਕ ਵਿਚ ਕਿਥੋਂ ਤੱਕ ਸ਼ਾਮਲ ਕਰੀਏ। ਉਹਨਾਂ ਨੂੰ ਆਪਣੇ ਕਿੰਨਾ ਨਜ਼ਦੀਕ ਰੱਖੀਏ ਅਤੇ ਪਸ਼ੂ ਪੰਛੀਆਂ ਦੀ ਸਿਹਤ ਵੱਲ ਕਿੰਨਾ ਧਿਆਨ ਦੇਈਏ ਤਾਂ ਕਿ ਉਹ ਸਾਡੀ ਸਿਹਤ ਲਈ ਖਤਰਾ ਨਾ ਬਣਨ।

ਹਾਲੇ ਤਾਂ 'ਫਲੂ' ਦਾ ਸੰਕਟ ਸਿਰਫ ਮੁਰਗੇ-ਮੁਰਗੀਆਂ ਤੇ ਹੀ ਆਇਆ ਹੈ। ਹੋਰ ਪਸ਼ੂ-ਪੰਛੀ ਵੀ ਸ਼ੱਕ ਦੇ ਘੇਰੇ ਵਿਚ ਆ ਗਏ ਹਨ। ਵਿਗਿਆਨਕ ਹੁਣ ਬੱਤਖਾਂ, ਬਟੇਰੇ, ਮੁਰਗਾਬੀਆਂ ਦੇ ਨਾਲ-ਨਾਲ ਚੂਹੇ ਅਤੇ ਕੁੱਤਿਆਂ ਦੀ ਵੀ ਜਾਂਚ ਕਰ ਰਹੇ ਹਨ। ਹਾਲੇ ਤੱਕ ਪੰਛੀ ਫਲੂ ਦਾ ਪਤਾ ਸਿਰਫ ਹਾਂਗਕਾਂਗ ਵਿਚ ਪੁੱਜਿਆ ਹੈ ਅਤੇ ਇਸਨੂੰ ਉਥੇ ਕਾਬੂ ਕਰਨ ਦੇ ਯਤਨ ਕੀਤੇ ਜਾ ਰਹੇ ਹਨ ਤਾਂ ਕਿ ਹੋਰ ਦੇਸ਼ਾਂ ਵਿਚ ਨਾ ਫੈਲ ਸਕੇ। ਭਾਰਤ ਵਿਚ ਸਦੀਆਂ ਤੋਂ ਮੁਰਗੀਪਾਲਣ ਕੀਤਾ ਜਾ ਰਿਹਾ ਹੈ। ਦੁਨੀਆਂ ਭਰ ਵਿਚ ਜਿੰਨੇ ਪਾਲਤੂ ਪੰਛੀ-ਪਸ਼ੂ ਹਨ ਉਹਨਾ ਦਾ ਦਸਵਾਂ ਹਿੱਸਾ ਭਾਰਤ ਵਿਚ ਹੈ। 1981 ਦੀ ਗਿਣਤੀ ਅਨੁਸਾਰ ਦੇਸ਼ ਵਿਚ 25 ਕਰੋੜ 80 ਲੱਖ ਮੁਰਗੀਆਂ ਹਨ। ਇਸ ਗਿਣਤੀ ਨੂੰ ਵੇਖਦਿਆਂ ਸਾਨੂੰ ਆਪਣੇ ਪਸ਼ੂ-ਪੰਛੀਆਂ ਨੂੰ ਸਿਹਤਮੰਦ ਰੱਖਣ ਦੀ ਜ਼ਿੰਮੇਵਾਰੀ ਦਾ ਅਹਿਸਾਸ ਵੀ ਕਰਨਾ ਚਾਹੀਦਾ ਹੈ ਤਾਂ ਕਿ ਮਨੁੱਖੀ ਸਿਹਤ ਲਈ ਕੋਈ ਖਤਰਾ ਪੈਦਾ ਨਾ ਹੋਵੇ।



# ਬਰਤਾਨੀਆ ਦੀ ਤਰਕਸ਼ੀਲ ਸੁਸਾਇਟੀ ਦੀਆਂ ਕਾਰਗੁਜ਼ਾਰੀਆਂ

*ਹਰੀਸ਼ ਮਲਹੋਤਰਾ, ਬਰਮਿੰਘਮ*

ਬੀਤੇ ਦਿਨੀ ਬਰਤਾਨੀਆਂ ਦੀ ਏਸ਼ੀਅਨ ਤਰਕਸ਼ੀਲ ਸੁਸਾਇਟੀ ਦੀ ਮੀਟਿੰਗ ਬਰਮਿੰਘਮ ਵਿਖੇ ਹੋਈ ਜਿਹਦੇ ਵਿਚ ਬਰਮਿੰਘਮ ਤੋਂ ਸੁਸਾਇਟੀ ਦੇ ਜਨਰਲ ਸਕੱਤਰ ਸ੍ਰੀ ਹਰੀਸ਼ ਮਲਹੋਤਰਾ, ਲਵਕੇਸ਼ ਪ੍ਰਾਸ਼ਰ, ਭਗਵੰਤ ਸਿੰਘ ਕਵੈਂਟਰੀ ਤੇ ਅੱਛਰ ਸਿੰਘ ਖਰਲਵੀਰ (ਪ੍ਰਧਾਨ) ਹਰਭਜਨ ਸਿੰਘ ਵਿਰਕ, ਮੋਹਣ ਮਾਨ, ਸੋਹਣ ਪਾਵਲਾ ਅਤੇ ਲੈਸਟਰ ਤੋਂ ਸਾਥੀ ਨਵਦੀਪ ਨੇ ਸ਼ਿਰਕਤ ਕੀਤੀ। ਸੁਸਾਇਟੀ ਦੇ ਕੰਮਾਂ ਬਾਰੇ ਵਿਚਾਰਾਂ ਕੀਤੀਆਂ ਗਈਆਂ ਅਤੇ ਇਹ ਫੈਸਲਾ ਲਿਆ ਗਿਆ ਕਿ ਮੈਂਬਰਸ਼ਿਪ ਵਧਾਉਣ ਤੋਂ ਪਹਿਲਾਂ ਪਰਚੇ ਦੇ ਪਾਠਕਾਂ ਦਾ ਟਾਇਮ ਵਧਾਇਆ ਜਾਵੇ। ਬਰਮਿੰਘਮ ਬਰਾਂਚ ਦੇ ਪਾਠਕਾਂ ਦੀ ਵਧ ਰਹੀ ਮੰਗ ਨੇ ਪਰਚੇ ਦੀ ਗਿਣਤੀ 30 ਤੋਂ ਵਧਾ ਕੇ 100 ਕਰ ਦਿੱਤੀ ਹੈ ਅਤੇ ਹਰ ਮੈਂਬਰ ਤੇ ਇਹ ਜੁੰਮੇਵਾਰੀ ਲਾਈ ਗਈ ਹੈ ਕਿ ਉਹ ਇਸ ਸਾਲ ਘੱਟੋ-ਘੱਟ ਪੰਜ ਤੋਂ ਲੈ ਕੇ 10 ਤੱਕ ਮੈਂਬਰ ਵਧਾਵੇ।

ਸਭਾ ਨੇ ਬਲਵਿੰਦਰ ਬਰਨਾਲਾ ਜੀ ਦੀ ਭੈਣ ਜੀ ਦੀ ਅਚਾਨਕ ਮੌਤ ਤੇ ਸ਼ੋਕ ਮਤਾ ਪਾਸ ਕੀਤਾ ਅਤੇ ਬਲਵਿੰਦਰ ਬਰਨਾਲਾ ਨੂੰ ਹਰ ਤਰ੍ਹਾਂ ਦੀ ਸਰਦੀ ਪੁੱਜਦੀ ਮੱਦਦ ਦਾ ਵਾਇਦਾ ਕੀਤਾ। ਬਹੁਤ ਸਾਰੇ ਮੈਂਬਰਾਂ ਨੇ ਬਲਵਿੰਦਰ ਜੀ ਨੂੰ ਜਾਤੀ ਫੋਨ ਕਰਕੇ ਅਤੇ ਚਿੱਠੀਆਂ ਲਿਖ ਕੇ ਆਪਣੇ ਸ਼ੋਕ ਦਾ ਇਜ਼ਹਾਰ ਕੀਤਾ।

ਬਰਮਿੰਘਮ ਬਰਾਂਚ ਦੇ ਸਾਥੀ ਲਵਕੇਸ਼ ਪ੍ਰਾਸ਼ਰ ਨੇ ਤਰਕਸ਼ੀਲ ਬਾਰੇ ਅੰਗਰੇਜ਼ੀ ਵਿਚ ਬਣਾਈ ਫਿਲਮ ਗੁਰੂ ਬਸਟਰਜ਼ ਦੀਆਂ ਦਰਜਨਾਂ ਕਾਪੀਆਂ ਕਰਕੇ ਮੈਂਬਰਾਂ ਨੂੰ ਦਿੱਤੀਆਂ ਤੇ ਉਹ ਵੱਧ ਤੋਂ ਵੱਧ ਲੋਕਾਂ ਨੂੰ ਦਿਖਾਉਦ ਅਤੇ ਇਸ ਮਸਲੇ ਬਾਰੇ ਗੱਲ ਨੂੰ ਅੱਗੇ ਵਧਾਉਣ। ਮੀਟਿੰਗ 'ਚ ਇਹ ਵੀ ਫੈਸਲਾ ਲਿਆ ਗਿਆ ਕਿ ਜਦ ਵੀ ਕਦੇ ਰੇਡੀਓ ਜਾਂ ਟੈਲੀਵੀਜ਼ਨ ਤੇ ਬਾਬਿਆਂ, ਸਾਧਾਂ ਬਾਰੇ ਕੋਈ ਬਹਿਸ ਚੱਲੇ ਤਾਂ ਸਾਥੀਆਂ ਨੂੰ ਇਕ ਦੂਜੇ ਨੂੰ ਫੋਨ ਰਾਂਹੀ ਇਤਲਾਹ ਦੇ ਕੇ ਬਹਿਸ 'ਚ ਹਿੱਸਾ ਲਿਆ ਜਾਵੇ।

ਸੁਸਾਇਟੀ ਦੇ ਵਧ ਰਹੇ ਕੰਮਾਂ ਨੂੰ ਦੇਖਦੇ ਹੋਏ ਫੈਸਲਾ ਕੀਤਾ ਗਿਆ ਕਿ ਸੁਸਾਇਟੀ ਲਈ ਖਜ਼ਾਨਚੀ ਦੀ ਚੋਣ ਕੀਤੀ ਜਾਵੇ। ਸਰਬਸੰਮਤੀ ਨਾਲ ਬਰਮਿੰਘਮ ਦੇ ਸਾਥੀ ਸਚਦੇਵ ਵਿਰਦੀ ਜੀ ਨੂੰ ਖਜ਼ਾਨਚੀ ਬਣਾ ਦਿੱਤਾ ਗਿਆ। ਸਭਾ ਦਾ ਫੰਡ ਵਿਰਦੀ ਜੀ ਅਤੇ ਭਗਵੰਤ ਸਿੰਘ ਦੋਨਾਂ ਤੇ ਖਾਤਾ ਖੋਹਲ ਕੇ ਜਮਾ ਕੀਤਾ ਜਾਵੇਗਾ। ਸਭਾ ਲਈ ਲੈਟਰਹੈਡ ਅਤੇ ਚਿੱਠੀ ਪੱਤਰ ਦੇ ਖਰਚਿਆਂ ਬਾਰੇ ਵੀ ਗਲਬਾਤ ਕੀਤੀ ਗਈ। ਸਭਾ ਨੇ ਇਹ ਵੀ ਫੈਸਲਾ ਕੀਤਾ ਕਿ ਸਾਥੀ ਦੂਜੇ ਨੂੰ ਆਪਣੇ ਫੋਨ ਨੰਬਰ ਦੇਣ ਅਤੇ ਲੋੜ ਪੈਣ ਤੇ ਮੋਬਾਇਲ ਫੋਨ ਰਾਂਹੀ ਤੁਰੰਤ ਸੰਪਰਕ ਕੀਤਾ ਜਾਵੇ। ਪੰਜਾਬ ਤੋਂ ਤਰਕਸ਼ੀਲ ਸਾਹਿਤ ਨੂੰ ਮੰਗਾਂ ਕੇ ਵੱਧ ਤੋਂ ਵੱਧ ਲੋਕਾਂ 'ਚ ਪਹੁੰਚਾਣ ਦੀ ਵੀ ਫੈਸਲਾ ਲਿਆ ਗਿਆ। ਅੱਛਰ ਸਿੰਘ ਖਰਲਵੀਰ (ਪ੍ਰਧਾਨ) ਹੋਰਾਂ ਦੱਸਿਆ ਕਿ ਉਹਨਾਂ ਆਪਣੇ ਪੈਸਿਆਂ ਦਾ ਤਰਕਸ਼ੀਲ ਸਾਹਿਤ ਮੰਗਵਾਇਆ ਹੈ ਅਤੇ ਉਸ ਸਾਹਿਤ ਨੂੰ ਬਰਾਂਚਾ 'ਚ ਵੰਡ ਕੇ ਲੋਕਾਂ ਤਕ ਪਹੁੰਚਾਇਆ ਜਾਵੇ। ਖਰਲਵੀਰ ਨੂੰ ਬਣਦੇ ਪੈਸੇ ਦਿਤੇ ਜਾਣ ਅਤੇ ਹੋਰ ਸਾਹਿਤ ਦੀ ਮੰਗ ਕੀਤੀ ਜਾਵੇ। ਜਨਰਲ ਸਕੱਤਰ ਸ੍ਰੀ ਹਰੀਸ਼ ਮਲਹੋਤਰਾ ਨੇ ਸਭਾ ਨੂੰ ਦੱਸਿਆ ਕਿ ਪਿੱਛੇ ਜਿਹੇ ਬੀ.ਬੀ.ਸੀ. ਰੇਡੀਓ ਨੇ ਉਹਨਾਂ ਨੂੰ ਤਿੰਨ ਘੰਟੇ ਇੰਟਰਵਿਊ ਕੀਤਾ ਸੀ ਅਤੇ ਉਹਨਾਂ ਬਾਬਿਆਂ ਸਾਧਾਂ ਨੂੰ ਫਿਰ ਚੈਲਿੰਜ਼ ਕੀਤਾ ਸੀ ਕਿ ਸੁਸਾਇਟੀ ਕਿਸੇ ਵੀ ਕਰਾਮਾਤੀ ਸਾਧ ਨੂੰ 2000 ਪੌਂਡ ਦੇਣ ਲਈ ਤਿਆਰ ਹੈ ਅਗਰ ਉਹ ਸੁਸਾਇਟੀ ਦੀਆਂ ਸ਼ਰਤਾਂ ਤੇ ਪੂਰਾ ਉਤਰ ਸਕੇ। ਰੇਡੀਓ ਤੇ ਬਰਤਾਨੀਆਂ ਭਰ ਚੋਂ ਭਰਵਾਂ ਹੁੰਗਾਰਾ ਮਿਲਿਆ ਅਤੇ ਲੋਕਾਂ ਹਰ ਤਰ੍ਹਾਂ ਦੀ ਸਹਾਇਤਾ ਦਾ ਵਾਇਦਾ ਕੀਤਾ।

ਮੀਟਿੰਗ 'ਚ ਇਹ ਫੈਸਲਾ ਲਿਆ ਗਿਆ ਕਿ ਅਗਲੀ ਮੀਟਿੰਗ 'ਚ ਸੁਸਾਇਟੀ ਦੇ ਸੰਵਿਧਾਨ ਬਾਰੇ ਬਹਿਸ ਕਰਕੇ ਸੰਵਿਧਾਨ ਤਿਆਰ ਕੀਤਾ ਜਾਵੇ। ਇਸ ਕੰਮ 'ਚ ਪੰਜਾਬ ਵਾਲੇ ਤਰਕਸ਼ੀਲ ਸੁਸਾਇਟੀ ਦੇ ਸੰਵਿਧਾਨ ਤੋਂ ਵੀ ਅਗਵਾਈ ਲਈ ਜਾ ਸਕਦੀ ਹੈ।

ਸ੍ਰੀ ਹਰੀਸ਼ ਮਲਹੋਤਰਾ ਜੀ ਨੇ ਮੈਂਬਰਾਂ ਨੂੰ ਦੱਸਿਆ ਕਿ ਉਹਨਾਂ ਬਰਤਾਨੀਆਂ ਦੀ ਰੈਸ਼ਨਲਿਸਟ ਸੁਸਾਇਟੀ ਨਾਲ ਸੰਪਰਕ ਕਰ ਲਿਆ ਹੈ ਅਤੇ ਉਹਨਾਂ ਯੂਰਪੀਨ ਅਤੇ ਬਾਕੀ ਮੁਲਕਾਂ ਵਿਚ ਬਣੀਆਂ ਤਰਕਸ਼ੀਲ ਸੁਸਾਇਟੀਆਂ ਦੇ ਪਤੇ ਨੋਟ ਕਰ ਲਏ ਹਨ। ਬਰਤਾਨੀਆਂ ਦੀ ਰੈਸ਼ਨਲਿਸਟ ਸੁਸਾਇਟੀ ਨੇ ਏਸ਼ੀਅਨ ਦੀ ਬਣੀ ਇਸ ਸੁਸਾਇਟੀ ਨੂੰ ਜੀ ਆਇਆ ਆਖਿਆ ਹੈ ਅਤੇ ਹਰ ਤਰ੍ਹਾਂ ਦੀ ਸਹਾਇਤਾ ਕਰਨ ਦਾ ਵਾਇਦਾ ਵੀ ਕੀਤਾ ਹੈ। ਉਹਨਾਂ ਆਪਣੇ ਅੰਗਰੇਜ਼ੀ ਵਿਚ ਨਿਕਲਦਾ ਪਰਚਾ ਵੀ ਭੇਜਿਅ ਹੈ। ਮੈਂਬਰਾਂ ਨੇ ਇਹ ਪਰਚਾ ਲੁਆਉਣ ਦਾ ਅਤੇ ਪੰਜਾਬੀ ਨਾ ਜਾਣਦੇ ਲੋਕਾਂ ਤਕ ਪਹੁੰਚਾਉਣ ਦਾ ਵਾਇਦਾ ਕੀਤਾ।

ਸੁਸਾਇਟੀ ਨੇ ਇਹ ਵੀ ਫੈਸਲਾ ਲਿਆ ਕਿ ਧਾਰਮਿਕ ਅਦਾਰਿਆਂ ਵਿਚਲੇ ਉਹਨਾਂ ਲੋਕਾਂ ਨਾਲ ਵੀ ਸੰਪਰਕ ਕੀਤਾ ਜਾਵੇ ਜੋ ਬਾਬਿਆਂ ਸਾਧਾਂ ਦੀਆਂ ਹੇਰਾਫੇਰੀਆਂ ਅਤੇ ਚੁਸਤੀਆਂ ਦੇ ਖਿਲਾਫ ਹਨ ਤਾਂ ਕਿ ਤਰਕਸ਼ੀਲ ਸੋਚਣੀ ਅਤੇ ਸਾਹਿਤ ਦਾ ਪ੍ਰਚਾਰ ਹੋ ਸਕੇ। ਇਸ ਕੰਮ ਲਈ ਹਾਲ ਦੀ ਘੜੀ ਭਗਵੰਤ ਸਿੰਘ ਅਤੇ ਸਚਦੇਵ ਵਿਰਦੀ ਹੁਰਾਂ ਦੀ ਡਿਊਟੀ ਲਾਈ ਗਈ।

ਸ੍ਰੀ ਹਰੀਸ਼ ਮਲਹੋਤਰਾ ਵਾਇਦਾ ਕੀਤਾ ਕਿ ਉਹ ਸ਼ੋਸ਼ਲ ਸਰਵਿਸਜ਼ ਦੇ ਸੰਪਰਕ ਨੰਬਰ ਸਾਥੀਆਂ ਨੂੰ ਦੇਣਗੇ ਤਾਂਕਿ ਕਿਸੇ ਮਾਨਸਿਕ ਰੋਗੀ ਨੂੰ ਸਹੀ ਅਤੇ ਠੀਕ ਇਲਾਜ ਲਈ ਸੇਧ ਦਿੱਤੀ ਜਾਵੇ ਅਤੇ ਸਾਧਾਂ ਬਾਬਿਆਂ ਦੇ ਚੁੰਗਲ ਚੋਂ ਬਚਾਇਆ ਜਾਵੇ। ਅਗਲੀ ਮੀਟਿੰਗ ਲੈਸਟਰ ਵਿਖੇ ਕਰਨ ਦਾ ਫੈਸਲਾ ਕੀਤਾ ਗਿਆ।

## ਭੁੱਚੋ ਦੇ ਪੁਨਰ ਜਨਮ ਦੀ ਕਹਾਣੀ ਝੂਠੀ ਨਿਕਲੀ

*ਜੰਟਾ ਸਿੰਘ, ਗਿੱਲ ਕਲਾਂ*

ਬਾਘਾਪੁਰਾਣੇ ਨੇੜੇ ਦੇ ਪਿੰਡ ਸਮਾਲਸਰ ਦਾ ਇੱਕ ਪਰਿਵਾਰ ਲਹਿਰਾ ਬਰਮਲ ਪਲਾਂਟ ਵਿਖੇ ਨੌਕਰੀ ਕਰਨ ਲਈ ਲਹਿਰਾ ਮੁਹੱਬਤ ਆਇਆ ਹੋਇਆ ਹੈ। ਉਹਨਾਂ ਦਾ ਲੜਕਾ ਬਿੱਟੂ ਆਪਣੇ ਪਿਛਲੇ ਜਨਮ ਬਾਰੇ ਸਾਰਾ ਕੁਝ ਦਸਦਾ ਹੈ ਕਿ ਉਹ ਪਹਿਲਾਂ ਭੁੱਚੋ ਕਲਾਂ ਵਿਖੇ ਸ: ਬਿੱਕਰ ਸਿੰਘ ਦੇ ਘਰ ਪੈਦਾ ਹੋਇਆ ਫੇਰ ਇਕ ਸੜਕ ਹਾਦਸੇ ਦੁਰਾਨ ਉਸ ਦੀ ਮੌਤ ਹੋ ਗਈ ਸੀ। ਉੱਡੀਆਂ ਗੱਲਾਂ ਅਨੁਸਾਰ ਬਿੱਟੂ ਨੇ ਆਪਣਾ ਪਿਛਲੇ ਜਨਮ ਦਾ ਭੁਚੋ ਕਲਾਂ ਵਾਲਾ ਘਰ ਅਤੇ ਘਰ ਦੇ ਸਾਰੇ ਜੀਆਂ ਨੂੰ ਵੀ ਪਹਿਚਾਣ ਲਿਆ ਹੈ। ਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਰਾਮਪੁਰਾਫੂਲ ਦੀ ਪੜਤਾਲੀਆ ਟੀਮ (ਜੰਟਾ ਸਿੰਘ, ਜਗਦੇਵ ਸਿੰਘ, ਗੁਰਸੇਵਕ ਸ਼ੇਕ ਅਤੇ ਕਰਮਜੀਤ ਜੀਤ) ਨੇ ਭੁਚੋ ਕਲਾਂ ਅਤੇ ਲਹਿਰਾ ਮੁਹੱਬਤ ਜਾਕੇ ਸਾਰੀ ਕਹਾਣੀ ਦੀ ਪੜਤਾਲ ਕੀਤੀ।

ਭੁੱਚੋ ਕਲਾਂ ਜਾਕੇ ਰਾਜ ਸਿੰਘ ਦੇ ਬਾਪ ਸ: ਬਿੱਕਰ ਸਿੰਘ ਤੋਂ ਇਸ ਕੇਸ ਬਾਰੇ ਪੁੱਛਿਆ ਤਾਂ ਉਹਨਾਂ ਕਿਹਾ ਕਿ ਮੈਨੂੰ ਤਾਂ ਕੋਈ ਪਤਾ ਨਹੀ ਘਰੋਂ ਬੁੜੀਆਂ ਤੋਂ ਪਤਾ ਕਰ ਲੈਨੇ ਆ। ਇਹ ਪੁੱਛਣ ਤੇ ਕਿ ਤੁਸੀਂ ਬਿਟੂ ਦੇ ਨਾਮ ਦੋ ਕਿੱਲੇ ਜਮੀਨ ਲਗਵਾਉਣ ਲਈ ਤਿਆਰ ਹੋ ਤਾਂ ਉਹਨਾਂ ਜੁਆਬ ਦਿੱਤਾ ਕਿ ਜਦੋਂ ਕੋਈ ਗੱਲ ਹੈ ਹੀ ਨਹੀਂ ਤਾਂ ਜ਼ਮੀਨ ਕਿਸ ਗੱਲ ਦੀ। ਭੁੱਚੋ ਘਰ ਵਾਲਿਆਂ ਅਤੇ ਰਾਜ ਸਿੰਘ ਦੇ ਨੇੜੇ ਰਹਿਣ ਵਾਲਿਆਂ ਤੋ ਪੜਤਾਲ ਕਰਕੇ ਫੇਰ ਲਹਿਰਾ ਮੁਹੱਬਤ ਜਾਕੇ ਬਿੱਟੂ ਤੋਂ ਰਾਜ ਸਿੰਘ ਦੇ ਜੀਵਨ ਨਾਲ ਸਬੰਧ ਕੁੱਝ ਸਾਧਾਰਣ ਗੱਲਾਂ ਬਾਰੇ ਪੁੱਛਿਆ ਤਾਂ ਬੱਚਾ ਰਾਜ ਸਿੰਘ ਦੇ ਨਾਮ ਤੋਂ ਸਿਵਾਏ ਹੋਰ ਕਿਸੇ ਵੀ ਘਰ ਦੇ ਜੀਆਂ ਦੇ ਨਾਮ ਅਤੇ ਨਾ ਹੀ ਕਿਸੇ ਯਾਰ ਦੋਸਤ ਬਾਰੇ ਦੱਸ ਸਕਿਆ। ਇਥੋਂ ਤੱਕ ਕਿ ਪਿੰਡ ਦਾ ਨਾਮ ਵੀ ਨਹੀਂ ਦੱਸ ਸਕਿਆ ਸਿਰਫ ਦੂਜਾ ਹੀ ਕਿਹਾ। ਬਹੁਤੇ ਜੁਆਬ ਬਿੱਟੂ ਦੀ ਮਾਂ ਹੀ ਦਿੰਦੀ ਸੀ।

ਤਰਕਸ਼ੀਲ ਸੁਸਾਇਟੀ ਪਹਿਲਾਂ ਵੀ ਅਜਿਹੇ ਅਨੇਕਾਂ ਪੁਨਰ-ਜਨਮ ਦੇ ਕੇਸਾਂ ਨੂੰ ਝੁਠਲਾ ਚੁੱਕੀ ਹੈ।ਉਹਨਾਂ ਵਾਂਗ ਇਹ ਕੇਸ ਵੀ ਬੇ-ਬੁਨਿਆਦ ਹੈ। ਅਸਲ ਵਿਚ ਬਿੱਟੂ ਦੀ ਮਾਂ ਦੇ ਨਾਨਕੇ ਭੁੱਚੋ ਕਲਾਂ ਹਨ। ਉਹ ਕਈ ਸਾਲ ਆਪਣੇ ਨਾਨਕੇ ਭੁੱਚੋ ਕਲਾਂ ਰਹਿੰਦੀ ਰਹੀ ਹੈ। ਉਸ ਦਾ ਮਾਮਾ ਦੁੱਲਾ ਰਾਜ ਸਿੰਘ ਦੇ ਘਰ ਕਈ ਸਾਲ ਸੀਰੀ ਰਿਹਾ ਹੈ। ਕੀਤੀ ਪੜਤਾਲ ਤੋਂ ਕਈ ਹੋਰ ਤੱਥ ਵੀ ਸਾਹਮਣੇ ਆਏ ਹਨ। ਸੋ ਇਸ ਕਹਾਣੀ ਦੇ ਕੋਈ ਸਿਰ ਪੈਰ ਨਹੀਂ ਹੈ। ਸੁਸਾਇਟੀ ਲੋਕਾਂ ਨੂੰ ਅਪੀਲ ਕਰਦੀ ਹੈ ਕਿ ਅਜਿਹੇ ਕੇਸਾਂ ਵਿਚ ਯਕੀਨ ਨਾ ਕਰਨ। ਹਰ ਗੱਲ ਦੀ ਪੜਤਾਲ ਕੀ, ਕਿਵੇਂ ਅਤੇ ਕਿਓ ਦੀ ਤਰਕਸ਼ੀਲ ਕਸੌਟੀ ਨਾਲ ਕਰਨ।

## ਲਾਈਫ ਮੈਂਬਰਸ਼ਿਪ

489. – ਸ੍ਰੀ ਬਲਵਿੰਦਰ ਕੁਮਾਰ, ਪੁੱਤਰ ਸ੍ਰੀ ਬਿਹਾਰੀ ਲਾਲ, ਪਿੰਡ ਝੱਖੜਵਾਲਾ, ਡਾਕ. ਬਰਗਾੜੀ, ਤਹਿ. ਜੈਤੋਂ ਜ਼ਿਲਾ ਫਰੀਦਕੋਟ

490. – ਅਮਰੀਕ ਸਿੰਘ C/O ਵਿਸਵਿੰਦਰ ਵੀਰ ਜੀ, ਜੰਤਾ ਇਲੈਕਟ੍ਰਿਕ ਸਟੋਰ, V.P.O. ਬਰਗਾੜੀ, ਤਹਿ. ਜੈਤੋਂ, ਜ਼ਿਲਾ ਫਰੀਦਕੋਟ

491. – ਸ੍ਰੀ ਕੁਲਦੀਪ ਸਿੰਘ S/O ਸ੍ਰੀ ਚੈਲ ਸਿੰਘ ਮਿਸਤਰੀ, ਪਿੰਡ-ਚੱਕ ਸਿੰਘਾਂ, ਡਾਕ. ਸਮੁੰਦੜਾ, ਤਹਿ. ਗੜਸ਼ੰਕਰ, ਜ਼ਿਲਾ ਹੁਸ਼ਿਆਰਪੁਰ

492. – ਪ੍ਰੋ: ਜੋਗਿੰਦਰ ਸਿੰਘ ਰਾਣਾ, ਕਾਲਜ ਫਾਰ ਵਿਮੈਨ, ਜੱਸੋ ਮਜਾਰਾ, ਜ਼ਿਲਾ ਨਵਾਂਸ਼ਹਿਰ

493.– ਪ੍ਰਿੰਸੀਪਲ ਸੇਂਟ ਮਨੂੰਜ਼ ਕਾਨਵੈਂਟ ਸਕੂਲ, ਸ਼ਾਹਕੋਟ, (ਜਲੰਧਰ)

494. – ਅਗਰਵਾਲ ਸੋਪ ਫੈਕਟਰੀ, ਮੇਨ ਬਾਜਾਰ, ਸ਼ਾਹਕੋਟ, (ਜਲੰਧਰ)

495. –ਸਿਕੰਦਰ ਸਿੰਘ, ਮਕਾਨ ਨੰ: 6901, ਗੁਰੂ ਨਾਨਕਪੁਰਾ ਬਠਿੰਡਾ

496. –ਮੁਖਅਧਿਆਪਕ ਸਰਕਾਰੀ ਹਾਈ ਸਕੂਲ, ਜੰਡਾਂਵਾਲਾ (ਬਠਿੰਡਾ)

497. – ਸ. ਅਮਰਜੀਤ ਸਿੰਘ S/O ਸ੍ਰੀ ਰਾਮ ਸਰੂਪ, ਪਿੰਡ ਤੇ ਡਾਕ. ਢੈਪਈ, ਤਹਿ. ਤੇ ਜ਼ਿਲਾ ਫਰੀਦਕੋਟ

498. – ਰਾਜਮਹਿੰਦਰ ਸਿੰਘ S/O ਸ. ਚਤਰ ਸਿੰਘ V.P.O. ਸਾਹੋਕੇ, via ਬਰਗਾੜੀ, ਤਹਿ. ਤੇ ਜ਼ਿਲਾ ਮੋਗਾ – 151258.

499. – ਸ੍ਰੀ ਰੁਪਿੰਦਰਪਾਲ ਸਿੰਘ S/O ਸ੍ਰੀ ਅਮਰਪਾਲ ਸਿੰਘ, ਪਿੰਡ ਜੰਡਿਆਲੀ, ਡਾਕ. ਕੋਹਾੜਾ, ਜ਼ਿਲਾ ਲੁਧਿਆਣਾ – ੧੪੧ ੧੧੨

500. – ਸ੍ਰੀ ਬਿਕਰਮ ਸਿੰਘ, ਸਪੁੱਤਰ ਮਾਸਟਰ ਦਰਸ਼ਨ ਸਿੰਘ, V.P.O. ਮਹਾਂਬੱਧਰ, ਤਹਿ. ਤੇ ਜ਼ਿਲਾ ਮੁਕਤਸਰ

501. – ਸ੍ਰੀ ਰੇਸ਼ਮ ਸਿੰਘ ਤਰਕਸ਼ੀਲ, ਚਰਾਗ ਢਾਣੀ, ਤਹਿ. ਅਬੋਹਰ ਜ਼ਿਲਾ ਫਿਰੋਜ਼ਪੁਰ।

502. – ਸਰਪੰਚ, ਗ੍ਰਾਮ ਪੰਚਾਇਤ, ਪਿੰਡ – ਨੂਰਪੁਰ ਕ੍ਰਿਪਾਲ ਕੇ, ਤਹਿ. ਜ਼ਿਲਾ – ਮੁਕਤਸਰ

503. – ਸਰਪੰਚ, ਗ੍ਰਾਮ ਪੰਚਾਇਤ, ਪਿੰਡ ਸਦਰ ਵਾਲਾ, ਤਹਿ. ਤੇ ਜ਼ਿਲਾ ਮੁਕਤਸਰ

504. – ਮੁੱਖ ਅਧਿਆਪਕਾ, ਸਰਕਾਰੀ ਹਾਈ ਸਕੂਲ ਮੰਢਾਲੀ ਜਿਲਾ ਨਵਾਂ ਸ਼ਹਿਰ)

## ਸਹਾਇਤਾ

ਸਤਨਾਮ ਸਿੰਘ, ਮੋਟਰ ਟ੍ਰਾਲੀ ਡਰਾਈਵਰ, ਕੋਠੀ ਐਲ-67/B, ਰੇਲਵੇ ਕਲੋਨੀ, ਸਿਰਸਾ ਵਲੋਂ ਵਿਆਹ ਦੀ ਖੁਸ਼ੀ ਵਿਚ 50/-

ਸ੍ਰੀ ਓਕਾਂਰ ਸਿੰਘ ਗੋਸਲ, ਇੰਗਲੈਂਡ ਤੋਂ 500/-

ਸੰਦੀਪ ਸਿੰਘ ਅਤੇ ਗੁਰਦੀਪ ਕੌਰ, ਪਿੰਡ ਮਲੀਪੁਰ, ਡਾ. ਦੋਰਾਹਾ ਨੇ ਬਿਨਾ ਦਾਜ ਦਹੇਜ ਸ਼ਾਦੀ ਦੀ ਖੁਸ਼ੀ 'ਚ 100/-

ਸ੍ਰੀਮਤੀ ਕੁਲਵੰਤ ਕੌਰ ਟੀਚਰ, ਪਿੰਡ ਢੰਡਾਰੀ (ਲੁਧਿਆਣਾ) ਨੇ ਆਪਣੇ ਪੋਤਰੇ ਗੋਬਿੰਦਸ਼ਰਨ ਦੇ ਜਨਮ ਦੀ ਖੁਸ਼ੀ 'ਚ 100/-

ਸ੍ਰੀ ਇੰਦਰਪਾਲ s/o ਸ੍ਰੀ ਧਰਮਿੰਦਰ ਸਿੰਘ,ਪਿੰਡ ਬਦਨਪੁਰ (ਰੋਪੜ) ਵਲੋ ਆਪਣੇ ਪੁੱਤਰ ਤਰਨਪ੍ਰੀਤ ਦੇ ਜਨਮ ਦੀ ਖੁਸ਼ੀ ਵਿਚ 200/-

ਸ੍ਰੀ ਇਸ਼ਵਰ ਚੰਦਰ, ਸਵਿਗੁਰੂ ਨਗਰ, ਨਵਾਂਸ਼ਹਿਰ ਵਲੋਂ ਆਪਣੇ ਲੜਕੇ ਅਕਸ਼ੈ ਕੁਮਾਰ ਦੇ ਜਨਮ ਦਿਨ ਦੀ ਖੁਸ਼ੀ ਵਿਚ 100/-



# ਸਰਗਰਮੀਆਂ

**ਇਕਾਈ ਮੁਕਤਸਰ – ਲੱਖੇਵਾਲੀ**

ਤਰਕਸ਼ੀਲ ਚੇਤਨਾ ਕਾਫਲਾ ਮੁਕਤਸਰ ਲੱਖੇਵਾਲੀ ਇਕਾਈ ਵੱਲੋਂ ਮੁਕਤਸਰ ਬਲਾਕ ਦੇ ਪਿੰਡਾਂ ਭੁੱਲਰ, ਕਾਉਣੀ, ਚਿਬੜਾਂਵਾਲੀ, ਚੱਕ ਸ਼ੇਰੇ ਵਾਲਾ ਤੇ ਬਾਮ੍ਹ ਪਿੰਡਾਂ 'ਚ ਡਾ. ਕਾਵੂਰ ਦੀ ਜਨਮ ਸ਼ਤਾਬਦੀ ਅਤੇ ਸ਼ਹੀਦ ਭਗਤ ਸਿੰਘ ਦੇ ਤਰਕਸ਼ੀਲ ਵਿਚਾਰਾਂ ਨੂੰ ਹਰ ਦਰ ਤੇ ਲਿਜਾਣ ਦੇ ਮੰਤਵ ਨਾਲ ਤਰਕਸ਼ੀਲ ਚੇਤਨਾ ਕਾਫਲਾ ਕੱਢਿਆ ਗਿਆ। ਕਾਫਲੇ ਵੱਲੋਂ ਪਿੰਡਾਂ 'ਚ ਵਹਿਮ ਭਰਮਾਂ ਖਿਲਾਫ ਪ੍ਰੋਗਰਾਮ ਪੇਸ਼ ਕੀਤੇ ਗਏ। ਸੂਬਾ ਕਮੇਟੀ ਮੈਂਬਰ ਰਾਮ ਸਵਰਨ ਸਿੰਘ ਦੀ ਅਗਵਾਈ 'ਚ ਤੋਰੇ ਗਏ ਕਾਫਲੇ 'ਚ ਸ੍ਰੀ ਤਰਸੇਮ ਲਾਲ, ਹਰਵਿੰਦਰ ਪਾਲ, ਅਸ਼ੋਕ ਕੁਮਾਰ, ਅਸ਼ਵਨੀ ਕੁਮਾਰ, ਮਿਲਖ ਰਾਜ, ਜੱਗੀ ਕੁਮਾਰ, ਕੇ.ਸੀ. ਰੁਪਾਣਾ ਤੇ ਗੁਰਿੰਦਰ ਆਦਿ ਮੈਂਬਰਾਂ ਨੇ ਭਰਵਾਂ ਸਹਿਯੋਗ ਦਿੱਤਾ।ਕਾਫਲੇ ਨਾਲ ਭਾਵਪੂਰਤ ਪੋਸਟਰ ਪ੍ਰਦਰਸ਼ਨੀ ਤੇ ਤਰਕਸ਼ੀਲ ਸਾਹਿਤ ਵਿਚ ਲੋਕਾਂ ਨੇ ਬਹੁਤ ਦਿਲਚਸਪੀ ਵਿਖਾਈ।

22 ਮਾਰਚ ਨੂੰ ਸਾਲਾਨਾ ਤਰਕਸ਼ੀਲ ਮੇਲੇ ਦੀ ਸਫਲਤਾ ਲਈ ਮੰਡੀ ਲਾਧੂਕਾ ਇਲਾਕੇ ਦੇ ਪਿੰਡਾਂ ਮੀਨਿਆ ਵਾਲਾ, ਮੋਹਲਾਂ, ਪਾਲੀ ਵਾਲਾ ਤੇ ਸੜ੍ਹੀਆਂ ਵਿਚ ਚੇਤਨਾ ਕਾਫਲੇ ਵੱਲੋਂ ਪ੍ਰੋਗਰਾਮ ਪੇਸ਼ ਕੀਤੇ ਗਏ । ਕਾਫਲੇ ਦੀ ਸਫਲਤਾ ਲਈ ਸ੍ਰੀ ਹਰਨਾਮ ਚੰਦ, ਮਾਸਟਰ ਸੁਖਦੇਵ, ਕੰਵਰ ਪਾਲ, ਗੁਰਮੀਤ ਸਿੰਘ ਤੇ ਜਗਸੀਰ ਸਿੰਘ ਨੇ ਪੂਰਾ ਸਹਿਯੋਗ ਦਿੱਤਾ। ਪਿੰਡਾਂ ਦੇ ਕਲੱਬਾਂ, ਪੰਚਾਇਤਾਂ ਤੇ ਨੌਜਵਾਨਾਂ ਨਾਲ ਵੀ ਸੰਪਰਕ ਕੀਤਾ ਗਿਆ। ਇਸ ਸਬੰਧ 'ਚ 3000 ਦੀ ਗਿਣਤੀ 'ਚ ਪੈਂਫਲਿਟ ਛਾਪ ਕੇ ਇਲਾਕੇ ਦੇ ਵੱਖ-ਵੱਖ ਪਿੰਡਾਂ 'ਚ ਵੰਡਿਆ ਗਿਆ।

*– ਅਸ਼ੋਕ ਕੁਮਾਰ, ਮੁਕਤਸਰ*

**ਇਕਾਈ ਸ਼ਾਹਕੋਟ (ਤਰਕਸ਼ੀਲ ਮੇਲਾ)**

ਮਿਤੀ 8 ਜਨਵਰੀ ਸਥਾਨ : ਪਿੰਡ ਬਾਹਮਣੀਆਂ
ਤਕਰੀਰ : ਸ: ਰਾਜਿੰਦਰ ਭਦੌੜ, ਮੈਜ਼ਿਕ ਸ਼ੋਅ, – ਬਿੱਟੂ ਰੂਪੇਵਾਲੀ, ਜਿੰਦ ਬਾਗਪੁਰੀ
ਨਾਟਕ : ਤੇ ਦੇਵ ਪੁਰਸ਼ ਹਾਰ ਗਏ, ਸਾੜਸਤੀ।
ਕੋਰੀਓਗ੍ਰਾਫੀ : ਮੈਂ ਧਰਤੀ ਪੰਜਾਬ ਦੀ, ਮੈਂ ਔਰਤ ਹਾਂ ਜੱਗ ਦੀ ਜਨਣੀ।
ਵਿਸ਼ੇਸ਼ ਸਹਿਯੋਗ : ਸਾਹਿਬ ਬਾਹਮਣੀਆਂ ਤੇ ਸਾਥੀ ਕੁਲਵਿੰਦਰ ਰੂਪੇਵਾਲੀ ਨੇ ਜਰਮਨ ਤੋਂ 5122 ਰੁ: ਭੇਜ ਸਹਿਯੋਗ ਪਾਇਆ।
ਛੱਜਲ ਵੱਡੀ ਵਿਖੇ :
ਪ੍ਰੋਗਰਾਮ : ਤਰਕਸ਼ੀਲ ਮੇਲਾ ਜਾਦੂ ਦਾ ਸ਼ੋਅ, ਜਿੰਦਰ ਬਾਗਪੁਰੀ
ਰੁੜਕਾਂ ਕਲਾਂ ਵਿਖੇ
ਨਾਟਕ ਮੇਲੇ ਤੇ ਜਾਦੂ ਦਾ ਸ਼ੋਅ : ਜਿੰਦਰ ਬਾਗਪੁਰੀ ਤੇ ਅਮਨ ਬਾਗਪੁਰੀ
੧੫ ਮਾਰਚ ਨੂੰ ਰੁੜਕਾਂ ਵਿਖੇ
ਪ੍ਰੋਗਰਾਮ : ਖੇਡ ਮੇਲੇ ਤੇ ਜਾਦੂ ਦਾ ਸ਼ੋਅ, ਨਵਪ੍ਰੀਤ ਬੱਲੀ

**ਇਕਾਈ ਗੜ੍ਹਸ਼ੰਕਰ**

੨੩ ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਨਾਟਕ ਸਮਾਰੋਹ
ਸਥਾਨ : ਪਿੰਡ ਬਗਵਾਈ – ਇਬਰਾਹਿਮਪੁਰ (28-3-98)
ਜਾਦੂ ਦੇ ਟ੍ਰਿਕ : ਓਕਾਂਰ ਚਾਹਲਪੁਰੀ, ਗੁਰਪਾਲ, ਅਮਰੀਕ
ਬੁਲਾਰੇ : ਡਾ: ਜੋਗਿੰਦਰ ਕੁੱਲੇ ਵਾਲਾ (ਇਕਾਈ ਪ੍ਰਧਾਨ)
ਸਹਿਯੋਗ : ਜੀ ਐਨ ਡੀ ਪਬਲਿਕ ਹਾਈ ਸਕੂਲ ਬਗਵਾਈ।
ਮੰਚ ਸੰਚਾਲਨ : ਮਾ: ਨਰੇਸ਼
ਮੁਖ ਮਹਿਮਾਨ : ਸੁਰਿੰਦਰ ਸਿੰਘ ਸਰਪੰਚ ਪਿੰਡ ਇਬਰਾਹਿਮ ਪੁਰ

ਇਕਾਈ ਗੜਸ਼ੰਕਰ ਵਲੋ : ੨੩ ਮਾਰਚ ਨੂੰ ਖਟਕੜ ਕਲਾਂ ਵਿਖੇ ਤਰਕਸ਼ੀਲ ਦਾ ਸਟਾਲ ਲਗਾਇਆ ਗਿਆ। ਨਿਰੋਲ ਤਰਕਸ਼ੀਲ ਸਾਹਿਤ ਦੀ ਵਿਕਰੀ ਕੀਤੀ ਗਈ।ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ।
ਪੇਸ਼ਕਾਰੀ : ਡਾ: ਜੋਗਿੰਦਰ ਕੁਲੇਵਾਲ, ਮਾ ਨਰੇਸ਼, ਅਮਰੀਕ ਗੜਸ਼ੰਕਰੀ ਅਤੇ ਗੁਰਪਾਲ।

ਪਿੰਡ ਬਗਵਾਈਂ ਵਿਚ ਤਰਕਸ਼ੀਲ ਸੁਸਾਇਟੀ ਇਕਾਈ ਗੜਸ਼ੰਕਰ ਵਲੋਂ ਪਬਲਿਕ ਸਕੂਲ ਦੇ ਸਮਾਗਮ ਦੌਰਾਨ ਜਾਦੂ ਸਬੰਧੀ ਪ੍ਰੋਗਰਾਮ ਤੋਂ ਬਾਅਦ ਡਾ: ਜੋਗਿੰਦਰ ਅਤੇ ਅਮਰੀਕ ਗੜਸ਼ੰਕਰ ਨੂੰ ਸਰਟੀਫਿਕੇਟ /ਪ੍ਰਸੰਸ਼ਾਂ ਪੱਤਰ ਨਾਲ ਸਨਮਾਨਿਤ ਕੀਤਾ ਗਿਆ।

**ਫਗਵਾੜਾ ਇਕਾਈ ਵਲੋਂ ਤਰਕਸ਼ੀਲ ਮੇਲਾ**

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਫਗਵਾੜਾ ਇਕਾਈ ਵਲੋ ਤਰਕਸ਼ੀਲ ਲਹਿਰ ਦੇ ਮੋਢੀ ਡਾ: ਇਬਰਾਹਿਮ ਟੀ. ਕਾਵੂਰ ਦੇ ੧੦੦ਵੇਂ ਜਨਮ ਦਿਵਸ ਅਤੇ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਤਰਕਸ਼ੀਲ ਮੇਲਾ 5 ਅਪ੍ਰੈਲ ਨੂੰ ਟਾਊਨ ਹਾਲ ਫਗਵਾੜਾ ਵਿਖੇ ਪਹਿਲੀ ਵਾਰ ਕਰਵਾਇਆ ਗਿਆ। ਜਿਸ ਵਿਚ ਆਰਟ ਸੈਂਟਰ ਸਮਰਾਲਾ ਦੀ ਨਾਟਕ ਮੰਡਲੀ ਵਲੋਂ – ਤੇ ਦੇਵ ਪੁਰਸ਼ ਹਾਰ ਗਏ, ਮੈਂ ਨਾਸਤਿਕ ਕਿਉਂ ਸਾੜਸਤੀ ਅਤੇ ਬਹੁਤ ਹੀ ਪ੍ਰਭਾਵਸ਼ਾਲੀ ਢੰਗ ਨਾਲ ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ, ਲੋਕੋ ਵਸਦੀ ਉਜੜ ਗਈ' ਦਾ ਮੰਚਨ ਕੀਤਾ। ਗਿਆਰਾਂ ਵਜੇ ਤੋਂ ਚਾਰ ਵਜੇ ਤੱਕ ਕੜਕਦੀ ਧੁੱਪ ਵਿਚ ਵੀ ਹਜ਼ਾਰਾਂ ਮਰਦਾਂ, ਔਰਤਾਂ ਅਤੇ ਬੱਚਿਆਂ ਨੇ ਬੜੀ ਰੀਝ ਲਾ ਕੇ ਪ੍ਰੋਗਰਾਮ ਨੂੰ ਦੇਖਿਆ। ਇਕਾਈ ਗੜ੍ਹਸ਼ੰਕਰ ਦੇ ਮੈਂਬਰਾਂ ਨੇ ਇੱਕ ਡੱਬੀ ਚੋਂ ਬਹੁਤ ਸਾਰੇ ਨੋਟਾਂ ਨੂੰ ਜਾਦੂਮਈ ਢੰਗ ਨਾਲ ਕੱਢ ਕੇ ਦਰਸ਼ਕਾਂ ਨੂੰ ਹੈਰਾਨ ਕਰ ਦਿੱਤਾ। ਸ਼ਾਹਕੋਟ ਇਕਾਈ ਦੇ ਮੈਂਬਰ ਨੇ ਹਵਾ ਵਿਚ ਰੇਡੀਓ ਗਾਇਬ ਕਰਕੇ ਹਾਜ਼ਰੀਨ ਨੂੰ ਚਕਾਚੌਂਦ ਕਰ ਦਿੱਤਾ ਅਤੇ ਫਗਵਾੜਾ ਇਕਾਈ ਦੇ ਮੈਂਬਰਾਂ ਨੇ ਅੱਗ ਦਗਦੇ ਸੰਗਲਾਂ ਨੂੰ ਹੱਥਾਂ ਵਿਚ ਪਕੜਕੇ ਦਰਸ਼ਕਾਂ ਦੇ ਮਨਾਂ ਚੋਂ ਜਾਦੂ ਸਬੰਧੀ ਪਾਈਆਂ ਜਾਂਦੀਆਂ ਗਲਤ ਧਾਰਨਾਵਾਂ ਨੂੰ ਦੂਰ ਕਰਨ ਦਾ ਯਤਨ ਕੀਤਾ। ਇਸ ਸਮਾਗਮ ਦੀ ਪ੍ਰਧਾਨਗੀ ਪ੍ਰੋ: ਜੋਗਿੰਦਰ ਸਿੰਘ ਰਾਣਾ ਜਸੋਮਜਾਰਾ, ਸ੍ਰੀਮਤੀ ਸੋਮਾ ਸਬਲੋਕ (ਲੇਖਿਕਾ ਆਤਮਾ ਤੇ ਪੁਨਰ-ਜਨਮ) ਸ੍ਰੀ ਦਲਬੀਰ ਸਿੰਘ ਮੁਖ ਪ੍ਰਬੰਧਕ 'ਤਰਕਸ਼ੀਲ', ਸ੍ਰੀ ਸਤਪਾਲ ਸਲੋਹ ਜੋਨ ਆਰਗੇਨਾਈਜਰ, ਸ੍ਰੀ ਘਣਸ਼ਾਮ ਪੰਡੋਰੀ ਪ੍ਰਧਾਨ ਫਗਵਾੜਾ ਇਕਾਈ, ਮਾਸਟਰ ਸੁਖਦੇਵ ਸਿੰਘ ਮੈਂਬਰ ਸੰਪਾਦਕੀ ਬੋਰਡ ਤਰਕਸ਼ੀਲ ਮੈਗਜ਼ੀਨ ਤੇ ਅਧਾਰਤ ਪ੍ਰਧਾਨਗੀ ਮੰਡਲ ਨੇ ਕੀਤੀ। ਸਮਾਗਮ ਦੇ ਮੁਖ ਮਹਿਮਾਨ ਪ੍ਰੋ: ਜੋਗਿੰਦਰ ਸਿੰਘ ਨੇ ਆਪਣੇ ਭਾਸ਼ਣ ਦੌਰਾਨ ਤਰਕਸ਼ੀਲ ਸੁਸਾਇਟੀ ਵਲੋਂ ਕੀਤੇ ਜਾ ਰਹੇ ਕੰਮਾਂ ਦੀ ਭਰਪੂਰ ਸ਼ਲਾਘਾ ਕਰਦਿਆਂ ਕਿਹਾ ਕਿ ਭਾਵੇ ਇਸ ਲਹਿਰ ਨੂੰ ਪ੍ਰਫੁੱਲਤ ਹੋਣ ਦੇ ਰਾਹ ਵਿਚ ਅਨੇਕਾਂ ਰੋੜੇ ਹਨ, ਪਰ

ਮੈਨੂੰ ਵਿਸ਼ਵਾਸ਼ ਹੈ ਕਿ ਤਰਕਸ਼ੀਲ ਲਹਿਰ ਦੇ ਨੌਜੁਆਨ, ਇੰਨ੍ਹਾਂ ਰੁਕਾਵਟਾਂ ਨੂੰ ਦੂਰ ਕਰਦੇ ਹੋਏ ਇਸ ਲਹਿਰ ਨੂੰ ਪ੍ਰਫੁੱਲਤ ਕਰਨ ਲਈ ਯਤਨਸ਼ੀਲ ਰਹਿਣਗੇ। ਸ੍ਰੀ ਸਤਪਾਲ ਸਲੋਹ ਨੇ ਲੋਕਾਂ ਨੂੰ ਸੰਬੋਧਿਤ ਕਰਦੇ ਹੋਏ ਮਾਨਸਿਕ ਰੋਗੀਆਂ ਦੇ ਕਾਰਨਾਂ ਦੀ ਜੜ੍ਹਾਂ ਬਾਰੇ ਲੋਕਾਂ ਨੂੰ ਭਰਪੂਰ ਜਾਣਕਾਰੀ ਦਿੱਤੀ। ਸਥਾਨਕ ਇਕਾਈ ਦੇ ਵਿਸ਼ੇਸ਼ ਸੱਦੇ ਤੇ ਪੁੱਜੇ ਸ੍ਰੀਮਤੀ ਸੋਮਾ ਸਬਲੋਕ ਨੇ ਡਾ: ਕਾਵੂਰ ਦੀ ਜ਼ਿੰਦਗੀ ਦੀਆਂ ਅਹਿਮ ਘਟਨਾਵਾਂ ਬਿਆਨ ਕਰਦਿਆਂ ਸੁਸਾਇਟੀ ਮੈਂਬਰਾਂ ਨੂੰ ਆਪਣੇ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਬਹੁਤ ਹੀ ਸਮਝਦਾਰੀ ਤੋਂ ਕੰਮ ਲੈਣ ਦੀ ਸਲਾਹ ਦਿੱਤੀ। ਸਮਾਗਮ ਦੌਰਾਨ ਸਮਾਗਮ ਦੇ ਮਹਿਮਾਨਾਂ ਪ੍ਰੋ. ਜੋਗਿੰਦਰ ਸਿੰਘ, ਸ੍ਰੀਮਤੀ ਸੋਮਾ ਸਬਲੋਕ, ਸ੍ਰੀ ਕੁਲਵਿੰਦਰ ਸਿੰਘ (ਆਲ ਇੰਡੀਆ ਰੇਡੀਓ ਜਲੰਧਰ) ਜੋ ਕਿ ਪ੍ਰੋਗਰਾਮ ਦੀ ਰੀਕਾਰਡਿੰਗ ਕਰਨ ਦੇ ਵਿਸ਼ੇਸ਼ ਤੌਰ ਤੇ ਪੁੱਜੇ ਸਨ ਆਦਿ ਨੂੰ ਯਾਦ ਚਿੰਨ੍ਹ ਅਤੇ ਕਿਤਾਬਾਂ ਦੇ ਸੈਟ ਦੇ ਕੇ ਸਨਮਾਨਿਤ ਕੀਤਾ। ਸਮਾਗਮ ਦਾ ਸਾਰਾ ਪੰਡਾਲ ਉਘੇ ਲੇਖਿਕਾਂ, ਕਵੀਆਂ ਅਤੇ ਸ਼ਹੀਦਾਂ ਦੇ ਬਹੁਮੁੱਲੇ ਵਿਚਾਰਾਂ ਵਾਲੇ ਮਾਟੋਆਂ ਨਾਲ ਸਜਿਆ ਹੋਇਆ ਸੀ। ਇਕਾਈ ਖਮਾਣੋ ਦੇ ਮੈਂਬਰਾਂ ਵਲੋ ਹੱਲ ਕੀਤੇ ਕੇਸਾਂ ਦੀ ਪ੍ਰਦਰਸ਼ਨੀ ਲਗਾਈ ਹੋਈ ਸੀ। ਤਰਕਸ਼ੀਲ ਪੁਸਤਕ ਸਟਾਲ ਵੀ ਲੱਗਾ ਹੋਇਆ ਸੀ। ਸਮੁੱਚੇ ਸਮਾਗਮ ਦੌਰਾਨ ਸਟੇਜ–ਸੰਚਾਲਨ ਦੀ ਜ਼ਿੰਮੇਵਾਰੀ ਸ੍ਰੀ ਜਸਵਿੰਦਰ ਸਿੰਘ ਜਨਰਲ ਸਕੱਤਰ ਸਥਾਨਕ ਇਕਾਈ ਨੇ ਬੜੇ ਹੀ ਪ੍ਰਭਾਵਸ਼ਾਲੀ ਢੰਗ ਨਾਲ ਨਿਭਾਈ। ਜਿੰਨ੍ਹਾਂ ਨੇ ਸਮੇਂ–ਸਮੇਂ ਇਲਾਕੇ ਨਾਲ ਸਬੰਧਿਤ ਘਟਨਾਵਾਂ ਬਾਰੇ ਜਾਣਕਾਰੀ ਦਿੰਦਿਆਂ ਲੋਕਾਂ ਨੂੰ ਗਲਤ ਅਫਵਾਹਾਂ ਤੋਂ ਬਚਣ ਲਈ ਜਾਗਰੂਕ ਰਹਿਣ ਦਾ ਸੱਦਾ ਦਿੱਤਾ।

*ਵਲੋਂ : ਅਮਰਜੀਤ, ਪ੍ਰੈਸ ਸਕੱਤਰ*
*ਇਕਾਈ ਫਗਵਾੜਾ।*

## 'ਸਵਰਗ' ਦਿਖਾਉਣ ਵਾਲਾ 'ਬਾਬਾ' ਤਰਕਸ਼ੀਲਾਂ ਦੇ ਕਟਹਿਰੇ ਵਿੱਚ

ਧਰਮਾਂ ਦੇ ਪ੍ਰਚਾਰਕਾਂ ਵਲੋਂ ਲੋਕਾਂ ਦੀ ਗਰੀਬੀ, ਭੁਖਮਰੀ, ਕੰਗਾਲੀ ਤੇ ਨਾ ਬਰਾਬਰੀ ਵਾਲੀ ਜਿੰਦਗੀ ਦੀਆਂ ਜ਼ਿੰਮੇਵਾਰ ਸ਼ਕਤੀਆਂ ਬਾਰੇ ਤਾਂ ਕੋਈ ਸੁਧਾਰ ਕਰਨ ਦੀ ਗੱਲ ਨਹੀ ਕੀਤੀ ਜਾਂਦੀ, ਪਰ ਪੂਰੇ ਦੇ ਪੂਰੇ ਸ਼ਹਿਰ ਵਿੱਚ ਅਤੇ ਪਿੰਡਾਂ ਵਿੱਚ ਸਪੀਕਰ ਲਾ ਕੇ ਪੂਰਾ ਟਿੱਲ ਲਾਇਆ ਜਾਂਦਾ ਹੈ।ਕਈ ਪ੍ਰਚਾਰਕਾਂ ਵੱਲੋਂ ਤਾਂ ਬੈਠੇ–ਬੈਠਾਏ ਤੁਰੰਤ ਸਵਰਗ ਦਿਖਾਉਣ ਦਾ ਢੌਂਗ ਵੀ ਰਚਿਆ ਜਾਂਦਾ ਹੈ।ਇਸੇ ਤਰ੍ਹਾਂ ਦੀ ਘਟਨਾ ਪਿੰਡ ਬਾਹੜ–ਮਜਾਰਾ (ਨਵਾਂਸ਼ਹਿਰ) ਵਿੱਚ ਵਾਪਰੀ। ਇੱਕ ਧਾਰਮਿਕ ਪ੍ਰਚਾਰਕ ਵਲੋਂ ਆਪਣੇ ਅੱਠ–ਦਸ ਚੇਲਿਆਂ ਨਾਲ ਰੋਜ਼ਾਨਾ ਸ਼ਾਮ ਨੂੰ ਪਿੰਡ ਵਿੱਚ ਇਕੱਠ ਕਰਕੇ ਸਵਰਗ ਦਿਖਾਉਣ, ਰੂਹਾਂ ਦੇ ਰੋਣ ਦੀ ਅਵਾਜ਼ ਸੁਣਾਉਣ ਆਦਿ ਬਾਰੇ ਵਹਿਮ–ਭਰਮ ਫੈਲਾਉਂਦੀਆਂ ਕਹਾਣੀਆਂ ਲੋਕਾਂ ਨੂੰ ਸੁਣਾਈਆਂ ਜਾਂਦੀਆਂ ਹਨ।ਪਰ ਪਿੰਡਾਂ ਦੇ ਕੁਝ ਸੂਝਵਾਨ ਆਦਮੀਆਂ ਨੇ ਤਰਕਸ਼ੀਲ ਸੁਸਾਇਟੀ ਦੀ ਫਗਵਾੜਾ ਇਕਾਈ ਨਾਲ ਸੰਪਰਕ ਕੀਤਾ ਅਤੇ ਇਸ ਕੂੜ ਪ੍ਰਚਾਰ ਦਾ ਭਾਂਡਾ ਭੰਨਣ ਦੀ ਅਪੀਲ ਕੀਤੀ।ਫਿਰ ਤਰਕਸ਼ੀਲਾਂ ਦੀ ਚਾਰ ਮੈਂਬਰੀ ਟੀਮ ਧਾਰਮਿਕ ਸਮਾਗਮ ਵਾਲੀ ਜਗ੍ਹਾ ਤੇ ਪਹੁੰਚੀ।ਸਮਾਗਮ ਵਿੱਚ ਜਾ ਕੇ ਮੈਂਬਰਾਂ ਨੇ ਪ੍ਰਚਾਰ ਸੁਣਿਆ।ਹਰ ਰੋਜ਼ ਦੀ ਤਰ੍ਹਾਂ ਉਸ ਧਾਰਮਿਕ ਕਾਰਿੰਦੇ ਦੇ ਪ੍ਰਚਾਰ ਸਦਕਾ ਕੁਝ ਨੌਜਵਾਨ ਮੁੰਡੇ ਕੁੜੀਆਂ ਸਵਰਗਾਂ ਵਿੱਚ ਪਹੁੰਚ ਗਏ ਹਨ, ਉਸ ਦੇ ਹਾਂ ਵਿੱਚ ਜਵਾਬ ਦੇਣ ਤੋਂ ਬਾਅਦ, ਫਿਰ ਤਰਕਸ਼ੀਲਾਂ ਪੁੱਛਿਆ ਕੀ ਇਹ ਬੱਚੇ ਜਿਉਂਦੇ ਹਨ ਜਾਂ ਮਰੇ ਹੋਏ ਹਨ।ਇਹ ਸੁਣ ਕੇ ਪ੍ਰਚਾਰਕ ਘਬਰਾ ਗਿਆ ਅਤੇ ਬੋਲਿਆ ਇਹ ਜਿਉਂਦੇ ਹਨ।ਇਹ ਸੁਣ ਕੇ ਪ੍ਰਚਾਰਕ ਘਬਰਾ ਗਿਆ ਅਤੇ ਬੋਲਿਆ ਇਹ ਜਿਉਂਦੇ ਹਨ।ਫਿਰ ਅਸੀਂ ਸਵਾਲ ਕੀਤਾ ਕਿ ਜਿਉਂਦਾ ਆਦਮੀ ਤੁਹਾਡੇ ਅਨੁਸਾਰ ਸਵਰਗਾਂ ਵਿੱਚ ਨਹੀਂ, ਸਗੋਂ ਮਰਕੇ ਪਹੁੰਚ ਸਕਦਾ ਹੈ।ਪ੍ਰਚਾਰਕ ਝੱਟ ਸਮਝ ਗਿਆ ਕਿ ਇਹ ਕੋਈ ਸਧਾਰਨ ਆਦਮੀ ਨਹੀਂ, ਸਗੋਂ ਤਰਕਸ਼ੀਲ ਮੈਂਬਰ ਹਨ।ਉਸ ਨੇ ਸਾਡੇ ਨਾਲ ਬੰਦ ਕਮਰੇ ਵਿੱਚ ਗੱਲਾਂ ਕਰਨ ਲਈ ਸੁਝਾਅ ਦਿੱਤਾ।ਸਾਡਾ ਜਵਾਬ ਸੀ ਕਿ ਗੱਲ ਤਾਂ ਲੋਕਾਂ ਦੇ ਇਕੱਠ ਵਿੱਚ ਹੋਣੀ ਚਾਹੀਦੀ ਹੈ।ਤਾਂ ਕਿ ਠੀਕ ਗਲਤ ਦਾ ਨਿਤਾਰਾ ਲੋਕ ਕਰ ਸਕਣ।ਪਰ ਪ੍ਰਚਾਰਕ ਸਾਡੀਆਂ ਗੱਲਾਂ ਤੋਂ ਘਬਰਾ ਕੇ ਸੋਫ਼ੇ ਤੇ ਬੈਠਣ ਦੀ ਬਜਾਏ, ਇੱਕ ਮੇਜ ਤੇ ਹੀ ਬੈਠ ਗਿਆ।ਫਿਰ ਅਸੀਂ ਮਾਈਕ ਫੜ੍ਹ ਕੇ ਲੋਕਾਂ ਨੂੰ ਕਿਹਾ ਕਿ ਇਹ ਪ੍ਰਚਾਰਕ ਸਾਡੀ ਜ਼ਿੰਦਗੀ ਸੰਵਾਰਨ ਲਈ ਕੋਈ ਉਪਰਾਲਾ ਕਰਨ ਦੀ ਰਾਏ ਤਾਂ ਨਹੀ ਦੇ ਸਕਦੇ ਕਿਉਂਕਿ ਇੰਨ੍ਹਾਂ ਦਾ ਦਾਲ–ਫੁਲਕਾ ਤੁਹਾਡੇ ਅੰਧਵਿਸ਼ਵਾਸਾਂ ਦੇ ਕਾਇਮ ਰਹਿਣ ਨਾਲ ਹੀ ਚਲਦਾ ਹੈ।ਇਹ ਪ੍ਰਚਾਰਕ ਸਾਡੀ ਨਰਕ ਭਰੀ ਜ਼ਿੰਦਗੀ ਨੂੰ ਹੋਰ ਡੂੰਘੇ ਨਰਕਾਂ ਵਿੱਚ ਸੁੱਟਣ ਲਈ ਅੰਧਵਿਸ਼ਵਾਸਾਂ ਗੈਬੀ ਤਾਕਤਾ ਦਾ ਪ੍ਰਚਾਰ ਕਰਦੇ ਹਨ।ਆਖਰ ਪ੍ਰਚਾਰਕ ਨੇ ਸਾਡੇ ਨਾਲ 4 ਵਜੇ ਗੱਲ ਕਰਨ ਦਾ ਸਮਾਂ ਤੈਅ ਕੀਤਾ।ਜਦ ਅਸੀਂ 4 ਵਜੇ ਗੱਲ ਕਰਨ ਪ੍ਰਚਾਰਕ ਕੋਲ ਗਏ ਤਾਂ ਪ੍ਰਚਾਰਕ ਨੇ ਗੱਲ ਕਰਨ ਤੋਂ ਇਨਕਾਰ ਕਰ ਦਿੱਤਾ।ਕਿਉਂਕਿ ਅਜਿਹੇ ਲੋਕ ਸੱਚ ਦਾ ਸਾਹਮਣਾ ਕਰਨ ਦੇ ਯੋਗ ਨਹੀਂ ਹੁੰਦੇ ਸਿਰਫ਼ ਅਗਿਆਨੀ ਲੋਕਾਂ ਦੀ ਅਗਿਆਨਤਾ ਦਾ ਫਾਇਦਾ ਉਠਾ ਕੇ ਉਨ੍ਹਾਂ ਨੂੰ ਅਸਲੀ ਜ਼ਿੰਦਗੀ ਦੇ ਸੰਘਰਸ਼ ਤੋਂ ਲਾਂਭੇ ਕਰਕੇ ਲਾਈਲੱਗ ਬਣਾਉਂਦੇ ਹਨ।

*ਜਸਵਿੰਦਰ ਸਿੰਘ ਪਟਵਾਰੀ,*
*ਜਨਰਲ ਸਕੱਤਰ, ਫਗਵਾੜਾ ਇਕਾਈ।*

## ਫਗਵਾੜਾ ਇਕਾਈ ਦੀ ਚੋਣ

੧. ਪ੍ਰਧਾਨ – ਘਣਸ਼ਾਮ ਪੰਡੋਰੀ
ਪਿੰਡ : ਪੰਡੋਰੀ ਢੱਕ, ਤਹਿਸੀਲ – ਫਗਵਾੜਾ (ਕਪੂਰਥਲਾ)
੨ ਜਨਰਲ ਸਕੱਤਰ – ਜਸਵਿੰਦਰ ਸਿੰਘ ਪਟਵਾਰੀ
ਨੇੜੇ ਗੁਲਾਟੀ ਇੰਡਸਟਰੀ, ਗੁਰੂ ਤੇਗ ਬਹਾਦਰ ਨਗਰ, ਫਗਵਾੜਾ।
੩ ਮੀਤ ਪ੍ਰਧਾਨ – ਬਲਵੀਰ ਦੁਸਾਂਝ
ਨੇੜੇ ਮੰਢਾਲੀ ਗੇਟ (P.S.E.B.), ਦੁਸਾਂਝ ਕਲਾਂ (ਜਲੰਧਰ)
੪ ਪ੍ਰੈਸ ਸਕੱਤਰ – ਸ਼੍ਰੀਮਤੀ ਅਮਰਜੀਤ W/o ਸ੍ਰੀ ਸ਼ਾਮ ਲਾਲ
ਫਰੈਡਜ਼ ਕਲੋਨੀ, ਫਗਵਾੜਾ (ਕਪੂਰਥਲਾ)
੫. ਖਜ਼ਾਨਚੀ – ਨਿਰੰਜਨ ਲਵਲੀ
C/o ਲਵਲੀ ਸਟੂਡੀਓ, ਮੇਹਲੀ (ਨਵਾਂ ਸ਼ਹਿਰ)

⌘⌘⌘



# ਤਰਕਸ਼ੀਲ ਭਵਨ ਲਈ ਸਹਾਇਤਾ

**ਅਸ਼ੋਕ ਜੀ ਰਾਹੀਂ :**

| | |
|---|---|
| ਸ੍ਰੀ ਸੂਰਜ ਸ਼ਰਮਾ, ਸ਼ਰਮਾ ਬੇਕਰੀ, ਵਿਸ਼ਵਕਰਮਾ ਟਾਊਨ, ਲੁਧਿਆਣਾ। | – 500 |
| **ਦਫਤਰ 'ਚ ਆਈ:** | |
| ਸ੍ਰੀ ਜਸਵੰਤ ਸਿੰਘ, ਪਿੰਡ ਤੇ ਡਾਕ. ਗਾਲਬ ਕਲਾਂ, ਲੁਧਿਆਣਾ। | – 100 |
| ਸ੍ਰੀ ਤਰਸੇਮ ਸਿੰਘ, ਸੰਧੂ ਪੈਟ੍ਰੋਲ ਪੰਪ, ਪਿੰਡ ਤੇ ਡਾਕ. ਢੋਲੇਵਾਲ, ਲੁਧਿਆਣਾ। | – 2500 |
| ਸ੍ਰੀ ਜਸਵੰਤ ਸਿੰਘ, ਪਿੰਡ ਤੇ ਡਾਕ. ਗਾਲਬ ਕਲਾਂ, ਜ਼ਿਲਾ ਲੁਧਿਆਣਾ। | – 100 |
| **ਇਕਾਈ ਲੁਧਿਆਣਾ ਰਾਂਹੀ :** | |
| ਸ੍ਰੀ ਗੁਰੂ ਰਵਿਦਾਸ ਨੌਜਵਾਨ ਸਭਾ (ਰਜਿ:) ਪਿੰਡ ਤੇ ਡਾਕ. ਸਨੇਤ, ਜ਼ਿਲਾ ਲੁਧਿਆਣਾ। | – 200 |
| **ਇਕਾਈ ਬਠਿੰਡਾ (ਰਾਮ ਸਿੰਘ ਨਿਰਮਾਣ) ਰਾਂਹੀ :** | |
| ਸੁਖਦੇਵ ਸਿੰਘ ਫੌਜੀ ਵਿਰਕ ਕਲਾਂ | - 150 |
| ਜਗਸੀਰ ਜੀਦਾ C/O ਲੋਕ ਸੰਗੀਤ ਮੰਡਲੀ ਜੀਦਾ | – 200 |
| ਮਹਿੰਦਰ ਸਿੰਘ ਲਾਈਨਮੈਨ (PSEB) ਬੁਲਾਹਡੇ ਵਾਲਾ | – 150 |
| ਰਾਮ ਸਿੰਘ ਨਿਰਮਾਣ C/O ਤਰਕਸ਼ੀਲ ਪਬਲਿਕ ਲਾਇਬਰੇਰੀ ਚੁਘੇਕਲਾਂ। | – 150 |
| **ਇਕਾਈ ਰੋਪੜ ਤੋਂ (ਅਜੀਤ ਪ੍ਰਦੇਸੀ ਰਾਂਹੀ)** | |
| ਸ੍ਰੀ ਇੰਦਰਪਾਲ S/O ਸ੍ਰੀ ਧਰਮਿੰਦਰ ਸਿੰਘ ਪਿੰਡ ਬਦਨਪੁਰਾ, ਡਾਕ. ਕਾਲੇਵਾਲ, ਤਹਿ. ਖਰੜ, ਨਜ਼ਦੀਕ ਕੁਰਾਲੀ (ਰੋਪੜ) ਵਲੋਂ ਆਪਣੇ ਪੁੱਤਰ ਸ੍ਰੀ ਤਰਨਪ੍ਰੀਤ ਦੇ ਜਨਮ ਦੀ ਖੁਸ਼ੀ ਵਿਚ। | – 200 |
| ਸ੍ਰੀ ਕਿਰਪਾਲ ਸਿੰਘ s/o ਸ੍ਰੀ ਸੁੱਚਾ ਸਿੰਘ, ਪਿੰਡ ਤੇ ਡਾਕ. ਭੱਕੂ ਮਾਜਰਾ, ਜ਼ਿਲਾ ਰੋਪੜ। | – 250 |
| ਸ੍ਰੀ ਮੋਹਣ ਸਿੰਘ ਡੱਲਾਂ, ਮੀਤ ਪ੍ਰਧਾਨ ਇਕਾਈ ਰੋਪੜ ਰਾਂਹੀ। | – 400 |

# ਨਵੀਆਂ ਚੁਣੀਆਂ ਇਕਾਈਆਂ

*(48) ਮੌੜ ਮੰਡੀ*
ਪ੍ਰਧਾਨ : ਸ੍ਰੀ ਹਰਬੰਸ ਸਿੰਘ ਕੁੱਬੇ V.P.O. ਰਾਜਗੜ ਕੁੱਬੇ, ਤਹਿ. ਤਲਵੰਡੀ, ਜ਼ਿਲਾ ਬਠਿੰਡਾ–151509 ਫੋਨ : ਘਰ–35267, ਦੁਕਾਨ–30914
ਸਕੱਤਰ : ਸ੍ਰੀ ਕ੍ਰਿਸ਼ਨ ਸਿੰਘ ਕੁੱਬੇ, ਫੇਰ ਕੁੱਬੇ ਪ੍ਰਿੰਟਿੰਗ ਪ੍ਰੈਸ, ਮੌੜ ਮੰਡੀ, ਤਹਿ. ਤਲਵੰਡੀ, ਜ਼ਿਲਾ ਬਠਿੰਡਾ–151509 ਫੋਨ : 30914

*(49) ਰਾਮਪੁਰਾ*
ਪ੍ਰਧਾਨ : ਸ੍ਰੀ ਪਵਿੱਤਰ ਰਾਮਪੁਰਾ c/o ਜਗਜੀਤ ਸਿੰਘ, ਪਿੰਡ ਰਾਮਪੁਰਾ, ਡਾ. ਭਵਾਨੀ ਗੜ, ਤਹਿ. ਤੇ ਜ਼ਿਲਾ ਸੰਗਰੂਰ, ਫੋਨ : 01672-73015
ਸਕੱਤਰ : ਸ੍ਰੀ ਭੁਪਿੰਦਰ ਰਾਮਪੁਰਾ s/o ਸ੍ਰੀ ਗੁਰਮੀਤ ਸਿੰਘ, ਪਿੰਡ ਰਾਮਪੁਰਾ, ਡਾ. ਭਵਾਨੀਗੜ, ਤਹਿ. ਤੇ ਜ਼ਿਲਾ ਸੰਗਰੂਰ–148026

*(50) ਚਮਕੌਰ ਸਾਹਿਬ*
ਪ੍ਰਧਾਨ : ਸ੍ਰੀ ਬਲਜਿੰਦਰ ਸਿੰਘ s/o ਸ੍ਰੀ ਅਜੀਤ ਸਿੰਘ, ਪਿੰਡ : ਚੂਹੜ ਮਾਜਰਾ, ਡਾ. ਹਵਾਰਾ, ਜ਼ਿਲਾ ਰੋਪੜ
ਸਕੱਤਰ : ਸ੍ਰੀ ਮਲਕੀਤਸਿੰਘ ਰੌਣੀ s/o ਸ: ਗੁਰਚਰਨ ਸਿੰਘ, ਪਿੰਡ ਰੌਣੀ ਖੁਰਦ, ਡਾ. ਲੁਠੜੀ, ਜ਼ਿਲਾ ਰੋਪੜ

*(51) ਸ਼ਾਮ ਚੌਰਾਸੀ*
ਪ੍ਰਧਾਨ : ਸ. ਹਿੰਮਤ ਸਿੰਘ V.P.O. ਕਾਠੇ ਅਧਿਕਾਰੇ, ਜ਼ਿਲਾ ਹੁਸ਼ਿਆਰਪੁਰ
ਸਕੱਤਰ : ਸ. ਖੁਸ਼ਬਖਸ਼ ਰਾਏ, V.P.O. ਪੰਡੋਰੀ ਫੰਗੂੜੇ, ਜ਼ਿਲਾ ਹੁਸ਼ਿਆਰਪੁਰ

*(52) ਜਲਾਲਾਬਾਦ ਪੱਛਮੀ*
ਪ੍ਰਧਾਨ : ਸ੍ਰੀ ਆਸ਼ੂ ਤੋਸ਼, ਅਗਰਵਾਲ ਕਲੋਨੀ, ਗਲੀ ਨੰ: 2, ਜਲਾਲਾਬਾਦ ਪੱਛਮੀ, ਫਿਰੋਜ਼ਪੁਰ, ਫੋਨ : 01638-52108
ਸਕੱਤਰ : ਸ੍ਰੀ ਮੁਕੇਸ਼ ਕੁਮਾਰ S/O ਸ੍ਰੀ ਹਰਭਗਵਾਨ,ਅਗਰਵਾਲ ਕਾਲੋਨੀ, ਗਲੀ ਨੰ:2, ਜਲਾਲਾਬਾਦ ਪੱਛਮੀ, ਜ਼ਿਲਾ ਫਿਰੋਜ਼ਪੁਰ ਫੋਨ : 01638-52107

*(53) ਦੇਵੀਗੜ*
ਪ੍ਰਧਾਨ : ਚਮਕੌਰ ਸਿੰਘ V.P.O. ਲੇਹਲਾਂ ਜਗੀਰ ਜ਼ਿਲਾ ਪਟਿਆਲਾ ਫੋਨ ਦਫਤਰ : 835280, ਘਰ-538213
ਸਕੱਤਰ : ਜਤਿੰਦਰਪਾਲ ਸਿੰਘ c/o ਨੰਢਾ ਟ੍ਰੇਡਰਜ਼, ਸ਼ਰਮਾ ਮਾਰਕੀਟ, ਦੇਵੀਗੜ, ਪਟਿਆਲਾ।

*(54) ਅੱਡਾ ਸਰਾਂ*
ਪ੍ਰਧਾਨ : ਨਰਿੰਦਰ ਸਿੰਘ S/o ਰਤਨ ਸਿੰਘ, ਪਿੰਡ ਨੈਨੋਵਾਲ, ਡਾਕ. ਸਿਕਰੀ, ਜ਼ਿਲਾ ਹੁਸ਼ਿਆਰਪੁਰ।
ਸਕੱਤਰ : ਦਿਲਰਾਜ ਕੁਮਾਰ V.P.O. ਸਿਕਰੀ, ਜ਼ਿਲਾ ਹੁਸ਼ਿਆਰਪੁਰ

# ਸਾਧੂ ਸੰਨਿਆਸੀ ਸਮਾਜ ਤੇ ਬੋਝ ਹਨ

*ਅਮਰਜੀਤ ਕੌਰ, ਨਥਾਣਾ*

ਸਾਡਾ ਸਮਾਜ (ਖਾਸ ਕਰਕੇ ਹਿੰਦੂ) ਅੱਜ ਅਡੰਬਰਾਂ ਦਾ ਪੁੰਜ ਬਣ ਕੇ ਰਹਿ ਗਿਆ ਹੈ। ਇਹਨਾਂ ਅਡੰਬਰਾਂ ਦੇ ਪਾਲਣਹਾਰ ਅਖੌਤੀ ਸਾਧੂ ਸੰਤਾਂ ਨੇ ਸਾਡੇ ਸਮਾਜ ਨੂੰ ਕੰਮਜੋਰੀ ਤੇ ਗਰੀਬੀ ਦੀ ਹਾਲਤ ਤੋਂ ਉਪਰ ਉਠਣ ਨਹੀ ਦਿੱਤਾ। ਸਾਡੇ ਇਥੇ ਆਲਸੀ, ਨਿਕੰਮੇ, ਮੁਫਤ ਦੀ ਖਾਕੇ ਡਕਾਰ ਮਾਰਨ ਵਾਲੇ ਸਾਧੂ ਸੰਨਿਆਸੀਆਂ ਦੀ ਅੱਛੀ ਖਾਸੀ ਫੌਜ ਹੈ। ਇਸ ਦਾ ਅੰਦਾਜਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਸ਼ਹਿਰਾਂ, ਕਸਬਿਆਂ ਤੇ ਪਿੰਡਾਂ ਦੇ ਮੱਠ, ਮੰਦਰ, ਆਸ਼ਰਮ ਤੇ ਧਰਮਸ਼ਾਲਾਵਾਂ ਇਹਨਾਂ ਨਾਲ ਭਰੇ ਪਏ ਹਨ।

ਇਕੱਲੇ ਜੈਨ ਸਮਾਜ ਵਿਚ ਦਸ ਹਜ਼ਾਰ ਸਾਧੂ ਮੁਨੀ ਹਨ ਇਹਨਾਂ ਵਿਚੋਂ ਪੰਜ ਹਜ਼ਾਰ ਇਕੱਲੇ ਗੁਜਰਾਤ ਵਿਚ ਹਨ। ਇਸੇ ਰਾਜ ਵਿਚ ਜੈਨੀਆਂ ਦਾ ਇਕ ਤੀਰਥ ਅਸਥਾਨ ਹੈ ਪਾਲੀਤਾਨਾ, ਇਸ ਸ਼ਹਿਰ ਵਿਚ ਸਾਧੂਆਂ ਦੀ ਗਿਣਤੀ 1500 ਹੈ। ਆਪਣੀ ਲੋੜ ਦੀ ਪੂਰਤੀ ਲਈ ਕਈ ਵਾਰ ਇਹ ਸਾਧੂ ਯਾਂਤਰੂਆਂ ਤੋਂ ਜਬਰਦਸਤੀ ਖੋਹ ਖੁੰਜ ਕੇ ਭਿਖਿਆ ਰੁਪਏ ਪੈਸੇ ਆਦਿ ਲੈ ਜਾਂਦੇ ਹਨ। ਸਾਧੂਆਂ ਦੀ ਏਨੀ ਗਿਣਤੀ ਕਾਰਨ ਹੀ ਇਸ ਸ਼ਹਿਰ ਨੂੰ ਸਾਧੂਆਂ ਦੀ ਨਗਰੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਸਵਾਲ ਇਹ ਪੈਦਾ ਹੁੰਦਾ ਹੈ ਕਿ ਸਾਧੂ ਸਨਿਆਸੀ ਸਾਡੇ ਸਮਾਜ ਲਈ ਕਿੰਨੇ ਕੁ ਜ਼ਰੂਰੀ ਹਨ? ਇਹਨਾਂ ਤੋਂ ਸਮਾਜ ਨੂੰ ਕੀ ਮਿਲਦਾ ਹੈ? ਊਂਅ ਦਾ ਸਾਧੂਆਂ ਦਾ ਮੁਖ ਧੰਦਾ ਉਪਦੇਸ਼ ਦੇਣਾ, ਤਪੱਸਿਆ ਕਰਨ, ਸ਼ਾਸਤਰਾਂ ਦੀ ਪੜ੍ਹਾਈ, ਭਿਖਿਆ ਲੈਣੀ ਤੇ ਆਪਣੀ ਜੀਵਨ ਸਫਲ ਕਰਨਾ ਹੀ ਹੈ। ਕੁਝ ਧਾਰਮਿਕ ਲੋਕ ਇਸ ਪੱਖ ਵਿਚ ਦਲੀਲ ਦਿੰਦੇ ਹਨ ਕਿ ਇਹ ਧਰਮ ਗ੍ਰੰਥਾਂ ਦੀ ਡੂੰਘੀ ਪੜ੍ਹਾਈ ਕਰਕੇ ਆਪਣੇ ਗਿਆਨ ਦਾ ਉਪਦੇਸ਼ ਦਿੰਦੇ ਹਨ ਜਿਸ ਨਾਲ ਸਮਾਜ ਵਿਚ ਧਾਰਮਕਤਾ ਤੇ ਨੈਤਿਕਤਾ ਦੀ ਭਾਵਨਾ ਬਣੀ ਰਹਿੰਦੀ ਹੈ। ਕੀ ਕਾਰਨ ਹੈ ਕਿ ਸਾਧੂਆਂ ਦੀ ਬੇਹੱਦ ਭੀੜ ਦੇ ਬਾਵਜੂਦ, ਧਰਮ ਉਪਦੇਸ਼ਾਂ ਦੇ ਬਾਵਜੂਦ, ਸਮਾਜ ਦੇ ਨੈਤਿਕ ਪੱਧਰ ਵਿਚ ਗਿਰਾਵਟ ਆ ਰਹੀ ਹੈ? ਨੌਜਵਾਨ ਕਿਉਂ ਭਟਕਦੇ ਫਿਰਦੇ ਹਨ? ਕਿਉਂ ਸਵਾਰਥ ਭਾਵਨਾ ਵਧ ਫੁਲ ਰਹੀ ਹੈ? ਕਿਉਂ ਦਹੇਜ ਦੀ ਸਮਸਿਆ, ਨੂੰਹਾਂ ਦੇ ਜਲਣ ਤੇ ਆਤਮ ਹਤਿਆ ਦੀਆਂ ਖਬਰਾਂ ਸਮਾਚਾਰ ਪਤਰਾਂ ਦੀਆਂ ਸੁਰਖੀਆਂ ਦੀ ਥਾਂ ਲੈਂਦੀਆਂ ਹਨ। ਧਰਮ ਸਥਾਨਾਂ ਦੀ ਧਰਤੀ ਤੇ ਅਜਿਹਾ ਕਿਉਂ? ਉਪਰੋਕਿਤ ਸੁਆਲ ਨੂੰ ਜਦੋਂ ਕੁਝ ਸਾਧ ਸੰਨਿਆਸੀਆਂ ਦੇ ਸਾਹਮਣੇ ਰੱਖਿਆ ਕੁਝ ਨੇ ਅਸਪਸ਼ਟ ਜਿਹਾ ਜੁਆਬ ਦਿੰਦੇ ਹੋਏ ਸਾਫ ਤੌਰ ਤੇ ਖੁਦ ਨੂੰ ਬਚਾਉਣਾ ਚਾਹਿਆ। ਕੁਝ ਨੇ ਜਨਤਾ ਦੀ ਮਾਨਸਿਕਤਾ ਤੇ ਹਾਲਤਾਂ ਨੂੰ ਦੋਸ਼ੀ ਠਹਿਰਾਇਆ। ਆਮ ਜਨਤਾ ਨੂੰ ਗੁੰਮਰਾਹ ਕਰਕੇ ਕਿਸਮਤ ਅਤੇ ਕਰਮਕਾਂਡਾ ਦੇ ਚੱਕਰ ਵਿਚ ਪਾਉਣ ਲਈ ਇਨਾਂ ਸਾਧੂਆਂ ਨੇ ਅਹਿਮ ਭੂਮਿਕਾ ਨਿਭਾਈ ਹੈ। ਪ੍ਰਮਾਤਮਾ ਮੋਹ, ਮੁਕਤੀ, ਸਵਰਗ ਜਿਹੀਆਂ ਬੇਹੁਦਾ ਭਰਮਾਊ ਤੇ ਕਲਪਨਿਕ ਗੱਲਾਂ ਫੈਲਾਅ ਕੇ ਉਹਨਾਂ ਨੂੰ ਹੱਦ ਦਰਜੇ ਦਾ ਸਵਾਰਥੀ ਅਤੇ ਖੁਦਗਰਜ ਬਣਾ ਰਹੇ ਹਨ। ਬਿਨਾਂ ਕੁਝ ਚਾਹੇ ਸਮਾਜ ਤੇ ਦੇਸ਼ ਲਈ ਆਪਣੇ ਆਪ ਨੂੰ ਅਰਪਣ ਕਰਣ ਦੀ ਪ੍ਰੇਰਣਾ ਇਹਨਾਂ ਮੁਫਤਖੋਰਾਂ ਤੋਂ ਕਦੇ ਨਹੀ ਮਿਲਦੀ। ਇਹਨਾਂ ਦੀ ਵਜਾਹ ਕਰਕੇ ਹੀ ਅੱਜ ਲੋਕ ਧਰਮ, ਮੱਠਾਂ ਤੇ ਮੰਦਰਾਂ ਵਿਚ ਵੰਡੇ ਹੋਏ ਹਨ ਹਰ ਗਲੀ ਮੁਹੱਲੇ ਵਿਚ ਮਠ ਤੇ ਮੰਦਰਾਂ ਵਿਚ ਭੀੜ ਤਾਂ ਨਜ਼ਰ ਆਉਂਦੀ ਹੈ ਪਰੰਤੂ ਕਿਸੇ ਅਨਾਥ, ਗਰੀਬ ਨੂੰ ਗਲਵਕੜੀ ਪਾਉਂਦਾ ਕੋਈ ਨਜ਼ਰ ਨਹੀਂ ਆਉਂਦਾ। ਇਸ ਸਬੰਧੀ ਸਵਾਮੀ ਵਿਵੇਕਾਨੰਦ ਕਿਹਾ ਕਰਦੇ ਸਨ, "ਮੈਂ ਉਸ ਈਸ਼ਵਰ ਤੇ ਧਰਮ ਨੂੰ ਨਹੀ ਮੰਨਦਾ ਜੋ ਵਿਧਵਾ ਦੇ ਹੰਝੂ ਨਹੀਂ ਪੂੰਝ ਸਕਦਾ ਜਾਂ ਕਿਸੇ ਅਨਾਥ ਦੇ ਮੂੰਹ ਵਿਚ ਰੋਟੀ ਦਾ ਟੁਕੜਾ ਨਹੀਂ ਪਾ ਸਕਦਾ।" ਉਹਨਾਂ ਨੇ ਧਰਮ ਸ਼ਬਦ ਦੀ ਵਰਤੋਂ ਤੰਗ ਅਰਥਾਂ ਵਿਚ ਨਹੀਂ ਵਿਆਪਕ ਅਰਥਾਂ ਵਿਚ ਕੀਤੀ। ਸਾਧੂ ਸਨਿਆਸੀਆਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਹਿਤਾਂ ਨੂੰ ਛੱਡ ਕੇ ਗਰੀਬਾਂ ਦੇ ਦੁਖਾਂ ਨੂੰ ਦੂਰ ਕਰਨ ਲਈ ਆਪਣਾ ਜੀਵਨ ਅਰਪਿਤ ਕਰਨ। ਪਰ ਫਿਰ ਉਹ ਸਾਧੂ ਸਨਿਆਸੀ ਕਾਹਦੇ ਹੋਏ? ਜੇ ਮੰਨ ਵੀ ਲਈਏ ਕਿ ਵਰਤਮਾਨ ਅਖੌਤੀ ਸਾਧੂ ਮਹਾਨ ਹਨ, ਤਪੱਸਵੀ ਹਨ, ਮੰਨਿਆ ਕਿ ਉਹ ਝੂਠ ਨਹੀਂ ਬੋਲਦੇ, ਅਨੈਤਿਕ ਜੀਵਨ ਬਤੀਤ ਨਹੀਂ ਕਰਦੇ, ਸਾਦਗੀ ਵਿਚ ਰਹਿੰਦੇ ਹਨ, ਪਰ ਇਹਨਾਂ ਸਭ ਦਾ ਕੀ ਉਦੇਸ਼ ਹੈ? ਤਪ ਧਿਆਨ, ਤਪੱਸਿਆ, ਪੂਜਾ ਅਰਚਨਾਂ ਇਹ ਸਭ ਵਿਅਕਤੀਗਤ ਮਾਮਲੇ ਹਨ ਜਦ ਕਿ ਜ਼ਰੂਰਤਮੰਦਾਂ ਦੀ ਸਹਾਇਤਾ, ਸੇਵਾ ਕਰਨਾ ਹੀ ਮਾਨਵਤਾ ਲਈ ਮਹਾਨ ਲੋਕ ਧਰਮ ਹੈ। ਇਸ ਤੋਂ ਕੋਹਾਂ ਦੂਰ ਸਾਧੂ ਸੰਤਾਂ ਦੀ ਦੇਸ਼ ਨੂੰ ਜੇ ਕੋਈ ਦੇਣ ਨਹੀਂ ਤਾਂ ਕੀ ਅਜੇ ਸਨਿਆਸੀਆਂ ਦੀ ਭੀੜ ਸਾਡੇ ਸਮਾਜ 'ਤੇ ਵਧਦਾ ਬੋਝ ਨਹੀਂ ਤਾਂ ਹੋਰ ਕੀ ਹੈ।

ਸਾਧੂ ਜੀਵਨ ਦਾ ਉਪਦੇਸ਼ ਕੀ ਹੋ ਸਕਦੈ? ਦੱਸਦ ਦੀ ਜ਼ਰੂਰਤ ਨਹੀਂ। ਸਾਧੂਆਂ ਦੇ ਜੀਵਨ ਦਾ ਅੰਤਮ ਉਦੇਸ਼ ਮੁਕਤੀ ਪ੍ਰਾਪਤ ਕਰਨਾ ਹੈ। ਪਰ ਇਸ ਦਾ ਸਬੰਧ ਤਾਂ ਉਹਨਾਂ ਦੇ ਵਿਅਕਤੀਗਤ ਜੀਵਨ ਨਾਲ ਹੈ। ਉਹ ਸਾਡੇ ਸਮਾਜ 'ਤੇ ਬੋਝ ਕਿਉਂ ਬਣਦੇ ਹਨ।

ਪਰ ਦੇਖਣ ਵਿਚ ਆਉਂਦਾ ਹੈਕਿ ਤਿਆਗੀ ਸਾਧੂ ਕੇਵਲ ਆਪਣੇ ਸੁਖ ਤੇ ਅਨੰਦ ਲਈ ਸਾਡੇ ਕੰਮ ਕਰਦਾ ਹੈ ਤੇ ਉਹ ਵੀ ਦੂਜਿਆਂ ਤੇ ਆਪਣਾ ਭਾਰ ਪਾ ਕੇ ਦੂਜੇ ਪਾਸੇ ਇਕ ਸੰਸਾਰੀ ਮਨੁੱਖ ਹੈ ਜੋ ਆਪਣਾ ਤੇ ਆਪਣੇ ਬੱਚਿਆਂ ਦਾ ਜੀਵਨ ਪਾਲਣ ਕਰਦੇ ਹੋਏ ਸਮਾਜ ਤੇ ਦੇਸ਼ ਪ੍ਰਤੀ ਆਪਣੀ ਸਮਰਥਾ ਅਨੁਸਾਰ ਆਪਣਾ ਯੋਗਦਾਨ ਪਾਉਂਦਾ ਹੈ। ਨਿਰਸੰਦੇਹ ਇਹ ਆਮ ਸੰਸਾਰੀ ਮਨੁੱਖ ਆਦਰ ਦਾ ਪਾਤਰ ਹੈ। ਜਦ ਕਿ ਗੈਰ ਸੰਸਾਰੀ ਸਾਧੂ ਪੁਰਸ਼ ਆਪਣਾ ਕਾਲਪਨਿਕ ਮੋਹ ਤੇ ਮੁਕਤੀ ਪਾਉਣ ਲਈ ਆਪਣਾ ਬੋਝ ਸਮਾਜ ਤੇ ਦੇਸ਼ 'ਤੇ ਪਾਉਂਦਾ ਹੈ। ਮੈਂ ਇਹਨਾਂ ਨੂੰ ਪੂਜਣ ਦੀ ਬਜਾਏ, ਉਹਨਾਂ ਨੂੰ ਪੂਜਣਾ ਚਾਹਾਂਗੀ ਜੋ ਦੂਜਿਆਂ ਦੀ ਸੇਵਾ ਦਾ ਇਕ ਵੀ ਮੌਕਾ ਨਹੀਂ ਗੁਆਉਂਦੇ। ਜੇ ਮੈਂ ਅਗਿਆਨ ਤੇ ਅੰਧਵਿਸ਼ਵਾਸ ਦੇ ਅੰਧੇਰੇ ਵਿਚ ਡੁੱਬੇ ਹੋਏ ਲੋਕਾਂ ਨੂੰ ਕਰਮ ਦੁਆਰਾ ਅਸਲ ਵਿਚ ਮਨੁੱਖ ਦੀ ਤਰਾਂ ਜਿਉਣ ਦੀ ਪ੍ਰੇਰਨਾ ਦੇਣ ਵਿਚ ਸਮਰਥ ਹੋ ਸਕਾਂ ਤਾਂ ਮੈਂ ਖੁਸ਼ੀ-ਖੁਸ਼ੀ ਹਜ਼ਾਰ ਵਾਰੀ ਉਥੇ ਜਾਣ ਨੂੰ ਤਿਆਰ ਹਾਂ ਜਿਸ ਨੂੰ ਨਰਕ ਕਿਹਾ



ਜਾਂਦਾ ਹੈ। ਕਬੀਰ ਨੂੰ ਇਕ ਸੱਚੇ ਸਮਾਜ ਸੁਧਾਰਕ ਦੇ ਰੂਪ ਵਿਚ ਜਾਣਿਆ ਜਾਂਦਾ ਹੈ। ਇਸ ਫੱਰਕ ਤੇ ਮਸਤਮੌਲਾ ਸੰਤ ਨੇ ਆਪਣੀ ਸਮੇਂ ਦੀਆਂ ਅਨੇਕ ਪ੍ਰਚਲਿਤ ਧਾਰਮਕ ਤੇ ਸਮਾਜਕ ਅਨੇਕਾਂ ਬੁਰਾਈਆਂ ਦੀ ਡਟ ਕੇ ਤਿਖੀ ਅਲੋਚਨਾ ਕੀਤੀ ਤੇ ਉਹਨਾਂ ਨੂੰ ਦੂਰ ਕਰਨ ਲਈ ਜੀਵਨਭਰ ਯਤਨ ਕਰਦੇ ਰਹੇ :

ਮਾਲਾ ਫੇਰਿਤ ਜੁਗ ਗਿਆ, ਫਿਰਾ ਨਾ ਮਨ ਕਾ ਫੇਰ,
ਕਰ ਕਾ ਮਨਕਾ ਡਾਰਿ ਦੇ, ਮਨਾ ਕਾ ਮਨਕਾ ਫੇਰ,
ਪੱਥਰ ਪੂਜੇ ਹਰ ਮਿਲੇ ਤਾਂ ਮੈਂ ਪੂਜੂੰ ਪਹਾੜ।

ਏਨੀ ਬੇਬਾਕੀ ਨਾਲ ਆਪਣੀ ਗੱਲ ਕਹਿਣਾ ਧਰਮ ਦੇ ਧੰਦੇਵਾਜ਼ਾਂ ਤੇ ਤਿਖਾ ਹਮਲਾ ਸੀ। ਬੁੱਧ ਵੀ ਅਜੇਹੇ ਕਰਾਂਤੀਕਾਰੀ ਵਿਅਕਤੀਤਵ ਦੇ ਸਨ ਜਿਨਾ ਦਾ ਪੂਰਾ ਜੀਵਨ ਹੀ ਸੰਘਰਸ਼ ਵਿਚ ਬੀਤਿਆ। ਉਹਨਾਂ ਨੇ ਜਹਾਲਤ ਦੀਆਂ ਤੰਗ ਹੱਦਾ ਨੂੰ ਉਲੰਘ ਕੇ (ਕੱਟ ਕੇ) ਸਮੇਂ ਦੀ ਧਾਰਾ ਨੂੰ ਅਜ਼ਾਦ ਗਤੀ ਦੇਣ ਦੀ ਜ਼ਰੂਰਤ ਮਹਿਸੂਸ ਕੀਤੀ। ਮਹਾਤਮਾ ਬੁੱਧ ਮਨੁਖੀ ਮੁਲਾਂ ਦੀ ਰਾਖੀ ਅਤੇ ਉਚੇ ਆਚਰਣ ਦੇ ਕਾਰਨ ਸੰਸਾਰ ਵਿਚ ਪੂਜਣਯੋਗ ਹੋਏ ਉਹਨਾਂ ਦਾ ਕਹਿਣਾ ਸੀ ਕਿ ਕਿਸੇ ਗੱਲ ਨੂੰ ਇਸ ਕਰਕੇ ਹੀ ਨਾ ਮੰਨ ਲਵੋ ਕਿ ਇਹ ਮੈਂ ਕਹਿ ਰਿਹਾ ਹਾਂ ਜਦੋਂ ਤੱਕ ਤੁਸੀਂ ਆਪ ਉਸ ਗੱਲ ਦੀ ਗਹਿਰਾਈ ਨਾ ਸਮਝ ਲਵੋ ਮੰਨ ਲਵੋ ਉਹ ਗੱਲ ਸੱਚੀ ਤੇ ਪ੍ਰਮਾਣਿਤ ਨਾ ਹੋਵੇ ਤਦ ਤਕ ਉਸ ਤੇ ਵਿਸ਼ਵਾਸ ਨਾ ਕਰੋ।" ਭਾਰਤ ਦੀ ਲਗਭਗ 90 ਕਰੋੜ ਆਬਾਦੀ ਵਿਚੋਂ ਲੱਖਾਂ ਲੋਕ ਅਜੇਹੇ ਹਨ ਜੋ ਜੀਅ ਤੋੜ ਮਿਹਨਤ ਤੇ ਖੂਨ ਪਸੀਨਾ ਵਗਾਉਣ ਤੋਂ ਬਾਅਦ ਵੀ ਦੋ ਵਕਤ ਦੀ ਰੋਟੀ ਨਹੀਂ ਖਾ ਸਕਦੇ। ਵਧਦੀ ਹੋਈ ਕਮਰਤੋੜ ਮਹਿੰਗਾਈ ਨਾਲ ਸਾਧੂ ਸਨਿਆਸੀਆਂ ਨੂੰ ਕੋਈ ਫਰਕ ਨਹੀਂ ਪੈਂਦਾ। ਉਹ ਬਹੁਤ ਹੀ ਬੇਫਿਕਰੀ ਨਾਲ ਹਰ ਰੋਜ਼ ਦੁਧ, ਘੀ, ਮਖਣ, ਫਲ, ਮੇਵਾ ਉਡਾਉਂਦੇ ਹਨ। ਮਹਿੰਗਾਈ ਦੇ ਇਸ ਦੌਰ ਵਿਚ ਗ੍ਰਿਸਥਤੀ ਵਿਅਕਤੀ ਭਲਾਂ ਹੀ ਆਪਣੇ ਖਾਣ ਪੀਣ ਵਿਚ ਕਟੌਤੀ ਕਰ ਲਵੇ ਪਰ ਇਹਨਾਂ ਸਾਧੂਆਂ ਨੂੰ ਸੇਵਾ ਮਿਠਾਈਆਂ, ਦੁਧ ਘੀ ਦੀ ਖਾਦ ਸਮਗਰੀ ਦੇਣ ਵਿਚ ਕਦੇ ਪਿਛੇ ਨਹੀਂ ਹਟਦਾ। ਕਿੰਨਾ ਵਧੀਐ ਥੋੜਾ ਜਿਹਾ ਤਿਆਗ ਦਾ ਵਿਖਾਵਾ ਕਰਕੇ ਸਾਧੂ ਮਹਾਤਮਾ ਬਣ ਜਾਓ ਤੇ ਫੇਰ ਬੜੇ ਆਰਾਮ ਨਾਲ, ਬਿਨਾਂ ਕਿਸੇ ਮੇਹਨਤ ਦੇ ਜਿੰਦਗੀ ਭਰ ਮਾਲ ਡਕਾਰਦੇ ਰਹੋ। ਅੱਜਕਲ ਸ਼ਾਹੀ ਤਰੀਕੇ ਦੇ ਸਾਧੂ ਦਨ ਦਨਾਉਂਦੇ ਫਿਰਦੇ ਹਨ। ਕਾਜੂ, ਕਿਸ਼ਮਿਸ਼ ਬਦਾਮ ਆਦਿ ਇਹਨਾ ਦੀ ਖੁਰਾਕ ਹੈ। ਇਹਨਾਂ ਦੇ ਆਰਾਮਘਰ ਕਿਸੇ ਪੰਜ ਤਾਰਾ ਹੋਟਲਾਂ ਤੋਂ ਘੱਟ ਨਹੀਂ, ਤਿਆਗੀ ਮਹਾਤਮਾ ਬਣੇ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਉਂਦੇ ਇਹ ਸਾਰੀ ਉਮਰ ਆਪਣਾ ਉਲੂ ਸਿੱਧਾ ਕਰਦੇ ਹਨ। ਅੰਧਵਿਸ਼ਵਾਸ ਤੇ ਅਗਿਆਨਤਾ ਦੇ ਕਾਰਨ ਇਹਨਾਂ ਦੀ ਮਾਨ ਪੂਜਾ ਤੇ ਸੇਵਾ ਹੁੰਦੀ ਹੈ। ਜਦੋਂ ਤਕ ਸਾਡੇ ਸਮਾਜ ਵਿਚ ਉਦੋਂ ਤਕ ਅਜੇਹੇ ਮੁਫਤਖੋਰ ਵਧਦੇ ਫੁਲਦੇ ਰਹਿਣਗੇ।

ਸਾਧੂ ਬਣਨ ਦੀ ਵਜਾਹ : ਆਮ ਤੌਰ ਤੇ ਇਹ ਹੀ ਸਮਝਿਆ ਜਾਂਦਾ ਹੈ ਕਿ ਮਹਾਨ ਆਤਮਾ ਹੀ ਮਹਾਨ ਕੰਮ ਕਰਨ ਲਈ ਸਾਧੂ ਬਣਦੀ ਹੈ ਪਰ ਹਕੀਕਤ ਕੋਈ ਹੋਰ ਹੀ ਹੈ। ਜ਼ਿਆਦਾਤਰ ਸਾਧੂ ਬਣਨ ਵਾਲੇ ਲੋਕ ਆਲਸੀ ਤੇ ਨਿਕੰਮੇ ਹੁੰਦੇ ਹਨ। ਕੰਮ ਤੇ ਜਿੰਮੇਵਾਰੀ ਤੋਂ ਭੱਜ ਕੇ ਅਰਾਮ ਦੀ ਇੱਛਾਪੂਰਤੀ ਵਿਚ ਇਹ ਸਾਧੂ ਬਣਦੇ ਹਨ। ਕੁਝ ਲੋਕ ਜ਼ਿੰਦਗੀ ਵਿਚ ਕੋਈ ਵੱਡੀ ਠੇਸ ਲੱਗਣ ਤੇ ਦੁਨੀਆਂ ਤੋਂ ਬੇਮੁਖ ਹੋ ਕੇ ਸਾਧੂਤਵ ਅਪਣਾਉਂਦੇ ਹਨ। ਕੁਝ ਪਤਨੀ ਦੀ ਬੇਵਫਾਈ ਤੋਂ ਟੁੱਟ ਕੇ ਤੇ ਕੁਝ ਨਾਮਰਦੀ ਦੀ ਵਜਾਰ ਨਾਲ ਸਾਧੂ ਬਣਦੇ ਹਨ। ਕੁਝ ਲੋਕ ਵਪਾਰ ਵਿਚ ਘਾਟਾ ਪੈਣ ਨਾਲ, ਕੁਝ ਜੂਏ ਸੱਟੇ ਵਿਚ ਸਭ ਕੁਝ ਬਰਬਾਦ ਕਰਕੇ ਸਾਧੂ ਬਣਦੇ ਹਨ। ਇਕ ਵਾਰੀ ਸਾਧੂ ਬਣਨ ਨਾਲ ਇਹਨਾ ਦਾ ਸ਼ਰਮ ਖਤਮ ਹੋ ਜਾਂਦੀ ਹੈ। ਸਾਧੂ ਬਣ ਕੇ ਨਸ਼ੇ ਵਿਚ ਮਸਤ ਰਹਿਣਾ ਭਲਾਂ ਕਿਥੋਂ ਦੀ ਤਪ ਸਾਧਨਾ ਹੈ?

ਜਦੋਂ ਸਾਧ ਬਣ ਕੇ ਇਹ ਪਤਾ ਲੱਗਦਾ ਹੈ ਕਿ ਸੁਖ ਦੀ ਜਿੰਦਗੀ ਗੁਜਾਰਨ ਦਾ ਇਸ ਤੋਂ ਬੇਹਤਰ ਕੋਈ ਤਰੀਕਾ ਨਹੀਂ ਹੈ ਤਾਂ ਉਹ ਵਾਪਸ ਘਰੇਲੂ ਪ੍ਰੀਵਾਰਕ ਜਿੰਦਗੀ ਵਿਚ ਜਾਣਾ ਪਸੰਦ ਨਹੀਂ ਕਰਦੇ। ਇਹਨਾਂ ਪਖੰਡੀ ਸਾਧੂਆਂ ਵਿਚੋਂ ਘਰ ਤੇ ਬੀਵੀ ਬੱਚਿਆਂ ਨੂੰ ਛੱਡ ਕੇ ਭੱਜੇ ਅਸਧਾਰਨ ਪ੍ਰਵਿਰਤੀ ਦੇ ਗੈਰ ਜ਼ੁੰਮੇਵਾਰ ਲੋਕ ਹੁੰਦੇ ਹਨ। ਜਿਸ ਸਮਾਜ ਦੀ ਛਾਤੀ 'ਤੇ ਦੁਨੀਆਂ ਤੋਂ ਭੱਜ ਕੇ ਜਾਣ ਵਾਲਿਆਂ ਦੀ ਏਨੀ ਵੱਡੀ ਫੌਜ ਹੋਵੇ ਉਹ ਭਲਾਂ ਕਿਵੇਂ ਤਰੱਕੀ ਕਰ ਸਕਦਾ ਹੈ? ਸੁਣਿਆ ਤਾਂ ਜਾਂਦਾ ਹੈ ਕਿ ਸੰਤਮੁਨੀ, ਸਾਧੂ ਸਨਿਆਸੀ ਸਾਰੇ ਮਾਇਆ, ਮੋਹ, ਲੋਭ, ਕ੍ਰੋਧ ਤੋਂ ਦੂਰ ਆਪਣੀ ਤਪ ਸਾਧਨਾ ਵਿਚ ਲੀਨ ਰਹਿੰਦੇ ਹਨ ਪਰ ਘਰ ਪ੍ਰੀਵਾਰ ਤੋਂ ਦੂਰ ਉਹ ਕਠੋਰ ਜੀਵਨ ਬਤੀਤ ਕਰਦੇ ਹਨ। ਪਰ ਅਸਲੀਅਤ ਨੂੰ ਜਾਨਣ ਲਈ ਅਸੀਂ ਕਈ ਵਾਰ ਇਹਨਾਂ ਦੇ ਆਸ਼ਰਮਾਂ, ਮਠ ਤੇ ਮੰਦਰ ਗਏ ਉਥੇ ਦੇਖਣ ਵਿਚ ਆਇਆ ਕਿ ਉਹਨਾ ਨੇ ਆਪਣਾ ਬੋਰੀਅ ਬਿਸਤਰ ਫੈਲਾ ਕੇ ਘਰ ਸੰਸਾਰ ਵਸਾ ਰੱਖਿਆ ਸੀ। ਸਾਧੂਆਂ ਦਾ ਵੀ ਆਪਣਾ ਆਪਣਾ ਇਕ ਅਲੱਗ ਸਮੂਹ ਹੁੰਦਾ ਹੈ, ਇਸ ਸਮੂਹ ਦਾ ਆਪਣਾ ਹੀ ਇਕ ਗੁਰੂ ਹੁੰਦਾ ਹੈ। ਇਹ ਗੁਰੂ ਆਪਣੇ ਜਾਲ ਵਿਚ ਫਸਾਈ ਰਖਣ ਲਈ ਕਈ ਹੱਥਕੰਡੇ ਅਪਣਾਉਂਦੇ ਹਨ। ਇਕ ਸਮੂਹ ਦੇ ਅੰਦਰ ਵੀ ਰਹਿਣ ਵਾਲੇ ਸਾਧੂਆਂ ਵਿਚ ਆਪਸੀ ਤਨਾਅ, ਮਨਮਟਾਅ, ਵੈਰਭਾਵ ਤੇ ਲੜਾਈ ਝਗੜੇ ਦੇਖੇ ਜਾਂਦੇ ਹਨ। ਇਹ ਕਿਸੇ ਵਿਸ਼ੇ-ਵਾਸ਼ਨਾ ਤੋਂ ਦੂਰ ਨਹੀਂ ਰਹਿ ਸਕਦੇ। ਕੁਝ ਸਾਲ ਪਹਿਲਾਂ ਇੰਦੌਰ ਦਾ ਇੰਦਾਰਪ੍ਰਭਾ ਕਾਂਡ ਸਾਧੂਆਂ ਦੀ ਅੰਦਰਲੀ ਪੋਲ ਖੋਹਲਣ ਦੇ ਸਮਰਥ ਹੈ। ਜ਼ਰੂਰੀ ਚੀਜ਼ਾਂ ਇਕੱਠੀਆਂ ਕਰਨ ਦਾ ਮੋਹ, ਤੇ ਧਨ ਪ੍ਰਤੀ ਮੋਹ ਇਹਨਾਂ ਵਿਚ ਆਮ ਲੋਕਾਂ ਨਾਲੋਂ ਵਧ ਦੇਖਿਆ ਜਾਂਦਾ ਹੈ।

ਸੱਚਾ ਸਾਧੂ ਕੌਣ ਹੈ? – ਇਕ ਵਿਅਕਤੀ ਜੋ ਸਚਮੁਚ ਹਲਾਲ ਦੀ ਕਮਾਈ ਖਾਂਦਾ ਹੈ, ਆਪਣੇ ਬੀਵੀ ਬੱਚਿਆਂ ਨੂੰ ਖੁਸ਼ ਰਖਦਾ ਹੈ, ਘਰ ਪ੍ਰੀਵਾਰ ਤੇ ਸਮਾਜ ਪ੍ਰਤੀ ਆਪਣੇ ਫਰਜ਼ਾਂ ਨੂੰ ਇਮਾਨਦਾਰੀ ਨਾਲ ਨਿਭਾਉਂਦਾ ਹੈ। ਗੁਆਂਢੀਆਂ ਦੇ ਕੰਮ ਆਉਂਦਾ ਹੈ, ਕਿਸੇ ਨੇ ਕੋਈ ਨੁਕਸਾਨ ਨਹੀਂ ਪਹੁੰਚਾਉਂਦਾ, ਸਮਾਜ ਤੇ ਰਾਸ਼ਟਰ ਨੂੰ ਲਾਭ ਪਹੁੰਚਾਉਂਦਾ ਹੈ, ਉਹ ਹੀ ਸੱਚੇ ਅਰਥਾਂ ਵਿਚ ਸਾਧੂ ਹੈ। ਜੋ ਦੂਜਿਆਂ ਦੀ ਸੇਵਾ ਲਈ ਹਮੇਸ਼ਾਂ ਤਿਆਰ ਰਹਿੰਦਾ ਹੈ, ਕਿਸੇ ਦੀ ਮਦਦ ਕਰਨ ਦਾ ਮੌਕਾ ਨਹੀਂ ਗਵਾਉਂਦਾ ਉਹ ਸਾਧੂ ਹੈ। ਅਜੇਹਾ ਸਾਧੂ ਬਣਨ ਲਈ ਸਿਰ ਤੇ ਲੰਮੀਆਂ ਜਟਾਂ ਰੱਖਣ, ਸਰੀਰ ਤੇ ਸੁਆਹ ਮਲਣ, ਭਗਵਾਂ ਵਸਤਰ ਪਹਿਨਣ, ਤਿਲਕ ਲਾਉਣ ਤੇ ਜੰਗਲ ਵਿਚ ਰਹਿਣ ਦੀ ਜ਼ਰੂਰਤ ਨਹੀਂ। ਦੁਨੀਆਂ ਤੋਂ ਭਜਕੇ ਸਾਧੂ ਬਣਨ ਵਾਲੇ ਅਸਲ ਵਿਚ ਜੀਵਨ ਜਿਉਂਦੇ ਨਹੀਂ, ਜੀਵਨ ਗਵਾਉਂਦੇ ਹਨ।

# ਤੁਹਾਡੇ ਹੁੰਗਾਰੇ

– ਬਰਤਾਨੀਆਂ ਵਿਚ ਤਰਕਸ਼ੀਲ ਸੁਸਾਇਟੀ ਤੇ ਤਰਲੋਚਨ ਸਿੰਘ ਦੀ ਕੈਨੇਡਾ ਫੇਰੀ ਦੀਆਂ ਰਿਪੋਰਟਾਂ ਮਨ ਨੂੰ ਖੁਸ਼ੀ ਦੇਣ ਵਾਲੀਆਂ ਸਨ। ਮਾਰਚ–ਅਪ੍ਰੈਲ ਅੰਕ 'ਚ ਪਿੰਡ ਦੀ ਸੱਥ 'ਚੋਂ ਲੇਖ ਚੰਗਾ ਲੱਗਾ। 'ਔਰਤਾਂ ਦੀ ਕਾਹਦੀ ਜ਼ਿੰਦਗੀ' ਕਵਿਤਾ ਸਰਾਹੁਣਯੋਗ ਸੀ।

*ਰੁਪਿੰਦਰ ਰਮਨ, ਧਰੌੜ ਲੁਧਿਆਣਾ*
*ਡਾ: ਗੁਰਦੀਪ ਗੋਸਲ, ਮਲੇਰਕੋਟਲਾ*

– ਮਾਰਚ–ਅਪ੍ਰੈਲ ਅੰਕ 'ਚ ਡਾ: ਅਜੀਤ ਪਾਲ ਐਮ.ਡੀ. ਦਾ ਲੇਖ 'ਭੋਜਨ ਪਦਾਰਥਾਂ ਬਾਰੇ ਅੰਧਵਿਸ਼ਵਾਸ' ਚੰਗਾ ਲੱਗਾ। ਡਾ. ਕਾਵੂਰ ਦੇ ਜੀਵਨ ਸਬੰਧੀ ਲੇਖ ਵੀ ਪਸੰਦ ਆਇਆ। ਸ਼ਹੀਦ ਭਗਤ ਸਿੰਘ ਨਾਲ ਮੁਲਾਕਾਤ ਖੂਬ ਰਹੀ। ਮੈਗਜ਼ੀਨ ਮਾਸਿਕ ਹੋਵੇ ਤਾਂ ਬਹੁਤ ਚੰਗਾ ਹੈ। ਐਤਕੀ ਪਰੂਫ ਰੀਡਿੰਗ ਦੀਆਂ ਗਲਤੀਆਂ ਬਹੁਤ ਰੜਕੀਆਂ। ਰਾਮ ਸਿੰਘ ਨਿਰਮਾਣ ਦੀ ਕਵਿਤਾ ਸਚਮੁੱਚ ਹੀ ਵਿਸ਼ੇਸ਼ ਸੀ।

*ਸੰਤੋਖ ਸੋਖਾ, ਕੰਧੋਲਾ (ਰੋਪੜ) ਧਰਮਪਾਲ ਸ਼ਰਮਾ, ਕੂੜੇ–ਕੇ–ਕਲਾਂ (ਬਰਨਾਲਾ) ਮਾਸਟਰ ਜਰਨੈਲ ਖੈਹਿਰਾ, ਸਿੰਪਲਜੀਤ ਖੈਹਿਰਾ, ਇੰਡੀਅਨ ਜੀਤ ਖੈਹਿਰਾ, ਪਿੰਡ ਨੱਲ੍ਹ (ਜਲੰਧਰ)*

– ਤਰਕਸ਼ੀਲ ਦਾ ਮਾਰਚ–ਅਪ੍ਰੈਲ ਅੰਕ ਪੜ੍ਹਿਆ। ਬਹੁਤ ਪਸੰਦ ਆਇਆ। ਖੁਸ਼ਵੰਤ ਬਰਗਾੜੀ ਦਾ ਡਾ. ਕਾਵੂਰ ਬਾਰੇ ਲੇਖ, ਪਿੰਡ ਦੀ ਸੱਥ ਚੋਂ, ਰਾਮ ਸਵਰਨ ਦਾ ਸਾਧ ਤੇ ਸਿਆਸਤ ਚੰਗੇ ਲੱਗੇ । ਭਗਤ ਸਿੰਘ ਨਾਲ ਮੁਲਾਕਾਤ, ਈਸਟਰ ਤੇ ਈਸਾ ਮਸੀਹ ਵੀ ਪ੍ਰਭਾਵਸ਼ਾਲੀ ਰਚਨਾਵਾਂ ਸਨ। ਮੈਗਜ਼ੀਨ ਨੂੰ ਮਾਸਿਕ ਕਰੋ।

*ਹਰਜਿੰਦਰ ਸਿੰਘ ਢੰਡਾਂ, ਜਲਾਣ (ਸੰਗਰੂਰ) ਬਲਜੀਤ ਸਿੰਘ ਕਲੇਰ, ਚੂਹੜਚੱਕ (ਮੋਗਾ) ਮੀਨਾ ਕੈਂਥ (ਮਾਨਸਾ)*

– ਮੈਂ ਆਪ ਜੀ ਦੇ ਤਰਕਸ਼ੀਲ ਵਿਚਾਰਾਂ ਤੋਂ ਬਹੁਤ ਪ੍ਰਭਾਵਿਤ ਹਾਂ। ਮਾਰਚ–ਅਪ੍ਰੈਲ ਦਾ ਅੰਕ ਬਹੁਤ ਵਧੀਆ ਸੀ। 'ਅੰਧਵਿਸ਼ਵਾਸ ਦੇ ਖਿਲਾਫ ਯੁੱਧ ਵਿਚੋਂ ਨਵਾਂ ਅਧਿਆਇ' ਤੇ 'ਸਾਧ ਤੇ ਸਿਆਸਤ' ਬਹੁਤ ਪਸੰਦ ਆਏ।

*ਅਮਿਤ ਬਾਵਾ, ਖੋਜ ਨਿਰੀਖਰ, ਪੀ.ਏ. ਕੈਂਪਸ, ਲੁਧਿਆਣਾ*

– ਤਰਕਸ਼ੀਲ ਮੈਗਜ਼ੀਨ ਜਾਣਕਾਰੀ ਭਰਪੂਰ ਹੁੰਦਾ ਹੈ। ਮਾਰਚ–ਅਪ੍ਰੈਲ ਅੰਕ 'ਚ ਪਿੰਡ ਦੀ ਸੱਥ ਚੋਂ, ਮੂੰਹ ਖੁਰ ਤੇ ਅੰਧਵਿਸ਼ਵਾਸ ਚੰਗੇ ਲੱਗੇ। ਭਗਤ ਸਿੰਘ ਨਾਲ ਮੁਲਾਕਾਤ ਤੇ ਰਾਮ ਸਿੰਘ ਨਿਰਮਾਣ ਦੀ ਕਵਿਤਾ ਸਰਾਹੁਣ ਯੋਗ ਸਨ।

*ਹਰੀ ਪਾਲ, ਵੈਦ ਮੁਹੰਮਦ, ਪਾਤੜਾਂ। ਦਵਿੰਦਰ ਸਿੰਘ ਰਾਜਧਾਨ, ਡਾ. ਐਮ.ਐਸ ਖਾਨ (ਰਾਉਕੇ, ਬਠਿੰਡਾ)*

ਮੈਂ ਤੀਸਰੀ ਕਲਾਸ ਵਿਚ ਪੜ੍ਹਦੀ ਹਾਂ, ਮਾਰਚ–ਅਪ੍ਰੈਲ ਵਾਲਾ ਵਿਸ਼ੇਸ਼ ਅੰਕ ਬਹੁਤ ਪਸੰਦ ਆਇਆ।

*ਮਨਪ੍ਰੀਤ ਕੌਰ ਫਕਰਸਰ, ਸੁੱਖਾ ਸਿੰਘ ਵਾਲਾ (ਮਾਨਸਾ)*

– ਤਰਕਸ਼ੀਲ ਮੈਗਜ਼ੀਨ ਸਿੱਖਿਆ ਦਾ ਰੋਲ ਨਿਭਾ ਰਿਹਾ ਹੈ। ਸਾਰੇ ਆਰਟੀਕਲ ਗਿਆਨ–ਭਰਪੂਰ ਹੁੰਦੇ ਹਨ। ਮਾਰਚ–ਅਪ੍ਰੈਲ ਅੰਕ ਵਿਚ ਕੇਸ ਰਿਪੋਰਟ 'ਵਿਆਸ–ਮੋੜਿਆ' ਪਸੰਦ ਆਈ।

*ਹਰਪ੍ਰੀਤ ਸਿੰਘ ਸ਼ੰਮੀ, ਬਰਜਿੰਦਰਾ ਕਾਲਿਜ ਫਰੀਦਕੋਟ। ਕਾਮਰੇਡ ਅਵਤਾਰ ਸਿੰਘ ਮਿੱਤੂ ਚੌਕੇ (ਬਠਿੰਡਾ)*

– ਆਪ ਜੀ ਦੁਆਰਾ ਪ੍ਰਕਾਸ਼ਿਤ ਮੈਗਜ਼ੀਨ ਤਰਕਸ਼ੀਲ ਪ੍ਰਾਪਤ ਹੁਆ, ਪੜ੍ਹ ਕਰ ਅੱਛਾ ਲਗਾ। ਡਾ. ਕਾਵੂਰ ਕਾ ਲੇਖ, ਭਗਤ ਸਿੰਘ ਸੇ ਮੁਲਾਕਾਤ ਔਰ ਭੋਜਨ ਕੇ ਬਾਰੇ ਮੇਂ ਜਾਣਕਾਰੀ ਅੱਛੀ ਥੀ। ਆਪ ਤਰਕਸ਼ੀਲ ਮੈਗਜ਼ੀਨ ਮੇਂ ਪੰਜਾਬੀ ਬੋਲੀ ਪਰ ਕਾਫੀ ਜ਼ੋਰ ਦੇਤੇ ਹੈਂ। ਆਪ ਤੋ ਇਨਸਾਨੀਅਤ ਕਾ ਪਾਠ ਪੜ੍ਹਾਤੇ ਹੈਂ ਫਿਰ ਆਪ ਹਿੰਦੀ, ਅੰਗਰੇਜ਼ੀ ਸੇ ਵਿਤਕਰਾ ਕਿਉਂ ਕਰਤੇ ਹੈਂ। ਏਕ ਬਾਤ ਔਰ ਹੈ ਕਿ ਆਪ ਜਿਨ ਲੋਗੋਂ ਕੇ ਬਾਰੇ ਮੇਂ ਆਪਕੋ ਲਿਖਨਾ ਚਾਹੀਏ, ਖੁਲ੍ਹ ਕਰ ਨਹੀਂ ਲਿਖ ਰਹੇ। ਜੈਸੇ ਰਾਧਾ ਸੁਆਮੀ, ਸੱਚੇ ਸੌਦੇ ਵਾਲੇ ਜਿਨਹੋਨੇ ਪੂਰੇ ਸੰਸਾਰ ਮੇਂ ਅਪਨਾ ਜਾਲ ਬਿਛਾ ਰੱਖਾ ਹੈ। ਇਨਕੇ ਬਾਰੇ ਮੇਂ ਜ਼ਰੂਰ ਲਿਖੇਂ। ਮੈਗਜ਼ੀਨ ਕੀ ਕੀਮਤ ਕਮ ਕਰੇਂ।

*ਮਹਿੰਦਰ ਕੁਮਾਰ ਘੋੜਲਾ, ਕਿੱਕਰ ਖੇੜਾ (ਅਬੋਹਰ)*

– ਤਰਕਸ਼ੀਲ ਮੈਗਜ਼ੀਨ 'ਚ ਖੁਸ਼ਵੰਤ ਬਰਗਾੜੀ ਦਾ ਗੀਤ 'ਸਾਰੀ ਦੁਨੀਆਂ ਲੁੱਟ ਕੇ ਲੋਕੋ ਖਾ ਲੀ ਬਾਬਿਆਂ ਨੇਂ' ਸਲਾਹੁਣਯੋਗ ਸੀ। ਨਿਰਮਲ ਹਰੀਏ ਵਾਲਾ ਦਾ ਗੀਤ ਤੇ ਖੁੰਢ–ਚਰਚਾ ਵੀ ਪਸੰਦ ਆਏ। ਸੰਤਾਨ ਸੁਖ ਲਈ ਤਾਂਤਰਿਕਾਂ ਤੋਂ ਦੂਰ ਰਹੋ, ਚੰਗਾ ਲੱਗਾ। ਮੈਗਜ਼ੀਨ ਮਾਸਿਕ ਕਰੋ।

*ਬਲਬੀਰ ਸਿੰਘ ਜੰਡਾਂ ਵਾਲਾ (ਬਠਿੰਡਾ) ਸਰਦੂਲ ਬਬਲੂ, ਜੋਧਪੁਰ ਰੋਆਣਾ (ਬਠਿੰਡਾ) ਰਾਮਪਾਲ ਬੰਗੜ, ਗੰਗਾਰਾਮ ਭਰਤਗੜ੍ਹ (ਰੋਪੜ)*

– ਤਰਕਸ਼ੀਲ ਮੈਗਜ਼ੀਨ ਵਿਚ 'ਸੰਤਾਨ ਸੁਖ ਲਈ ਤਾਂਤਰਿਕਾਂ ਤੋਂ ਦੂਰ ਰਹੋ', ਡਾ. ਕਾਵੂਰ ਨਾਲ ਮੁਲਾਕਾਤ ਚੰਗੀ ਲੱਗੀ। ਸਾਰੀ ਦੁਨੀਆਂ ਲੁੱਟ ਕੇ ਲੋਕੋ....ਗੀਤ ਪਸੰਦ ਆਇਆ। ਮੈਗਜ਼ੀਨ ਦੀ ਕੀਮਤ 10/- ਜ਼ਿਆਦਾ ਹੈ।

*ਪੂਜਾ ਰਾਣੀ ਭਾਰਤਵਾਜ,*
*ਜੋਗਿੰਦਰ ਕੌਰ ਭਾਰਤਵਾਜ, ਬੰਗਾ (ਨਵਾਂ ਸ਼ਹਿਰ)*
*ਮਨਜੀਤ ਕੌਰ ਖੰਨਾ (ਲੁਧਿਆਣਾ)*

– ਮਾਰਚ–ਅਪ੍ਰੈਲ ਅੰਕ 'ਚ ਡਾ. ਕਾਵੂਰ ਬਾਰੇ ਲੇਖ, ਭਗਤ ਸਿੰਘ ਨਾਲ ਮੁਲਾਕਾਤ ਪਸੰਦ ਆਏ। ਗੁਰਮੀਤ ਗਰੇਵਾਲ ਦੀ ਰਚਨਾ ਰੱਬ ਦੇ ਨਾਂ ਤੇ ਧਾਰਮਿਕ ਲੋਕਾਂ ਲਈ ਨਸੀਹਤ ਸੀ। ਰਾਮ ਸਵਰਨ ਸਿੰਘ ਦਾ ਤਰਕ ਦਰਪਣ ਸਾਧ ਤੇ ਸਿਆਸਤ ਅਜੋਕੇ ਰਾਜਨੀਤਿਕ ਪ੍ਰਬੰਧ ਤੇ ਕਰਾਰੀ ਚੋਟ ਸੀ।

*ਗੁਰਬਚਨ ਸਿੰਘ ਮੈਥ ਮਾਸਟਰ, ਡੀ.ਏ.ਵੀ. ਮਾਡਲ ਸੀਨੀ. ਸੈਕੰ. ਸਕੂਲ, ਖੰਨਾ (ਲੁਧਿਆਣਾ) ਮਾਣਕ ਟੇਲਰ, ਪਾਤੜਾਂ ਮਨੋਜ ਕੁਮਾਰ ਮਹੇ, ਘੁਰਕੇ (ਜਲੰਧਰ)*

– ਤਰਕਸ਼ੀਲ ਇੱਕ ਚੰਗਾ ਮੈਗਜ਼ੀਨ ਹੈ। ਖੁਸ਼ਵੰਤ ਤੇ



ਨਿਰਮਲ ਹਰੀਏ ਵਾਲਾ ਦੇ ਗੀਤ ਪਸੰਦ ਆਏ। ਕੇਸ ਰਿਪੋਰਟਾਂ ਤੇ ਹੱਡ ਬੀਤੀ, ਜੱਗ ਬੀਤੀ ਕਾਲਮ ਰੌਚਿਕ ਹੁੰਦੇ ਹਨ।

*ਮੱਖਣ ਸਿੰਘ ਫੁੱਲੋ ਮਿੱਠੀ,ਜਸਵੰਤ ਦਰਦ ਮੰਡੀ ਕਲਾਂ (ਬਠਿੰਡਾ)*
*ਇਕਬਾਲ ਸਿੰਘ ਰੈਤ, ਭਦੌੜ (ਸੰਗਰੂਰ)*

– ਨਵੇਂ ਸਾਲ ਦਾ ਕੈਲੰਡਰ ਬਹੁਤ ਪਸੰਦ ਆਇਆ। ਪਿੰਡ ਦੀ ਸੱਥ ਚੋਂ ਦਾ ਲੇਖਕ ਐਸ. ਬਰਜਿੰਦਰ ਚੰਗਾ ਲਿਖ ਰਿਹਾ ਹੈ। ਮਾਰਚ–ਅਪ੍ਰੈਲ ਦਾ ਵਿਸ਼ੇਸ਼ ਅੰਕ ਸਲਾਹੁਣ ਯੋਗ ਸੀ।

*ਕੇਵਲ ਬਰਾੜ, ਗੁੰਮਟੀ ਕਲਾਂ (ਬਠਿੰਡਾ)*
*ਸੰਤੋਖ ਸਿੰਘ ਗਿੱਲ, ਨੈਸਲੇ (ਮੋਗਾ)*
*ਡਾ. ਲਖਵਿੰਦਰ ਪਾਲ ਹੈਪੀ ਬਰਗਾੜੀ,*
*ਡਾ. ਜਸਵਿੰਦਰ ਸਿੰਘ, ਢਿਲਵਾਂ ਕਲਾਂ*

– ਤਰਕਸ਼ੀਲ ਦਾ ਸਮੁੱਚਾ ਮੈਟਰ ਜਾਣਕਾਰੀ ਭਰਪੂਰ ਹੁੰਦਾ ਹੈ। ਮਾਨਸਿਕ ਰੋਗ ਤੇ ਵਹਿਮ–ਭਰਮ, ਕੱਪੜਿਆਂ ਨੂੰ ਅੱਗ ਲਾਵੇ ਕੌਣ, ਸੰਤਾਨ ਸੁੱਖ ਲਈ ਤਾਂਤਰਿਕ ਤੋਂ ਦੂਰ ਰਹੋ ਆਦਿ ਲੇਖ ਪਸੰਦ ਆਏ। ਪਿੰਡ ਦੀ ਸੱਥ ਚੋਂ ਕਾਲਮ ਬਹੁਤ ਰੌਚਿਕ ਹੁੰਦਾ ਹੈ।

*ਡਾ. ਅਮਰਜੀਤ ਸਿੰਘ ਪਰਮਾਰ, ਮੰਡੀ ਰੋੜਾਂ ਵਾਲੀ (ਫਿਰੋਜ਼ਪੁਰ)*
*ਪ੍ਰਿੰਸੀਪਲ ਗੁਰਮੀਤ ਸਿੰਘ ਬਰਾੜ, ਮੀਨੇ ਵਾਲਾ (ਫਿਰੋਜ਼ਪੁਰ)*

– ਤਰਕਸ਼ੀਲ ਸਫਲਤਾ ਨਾਲ ਚੱਲ ਰਿਹਾ ਹੈ। ਮੈਗਜ਼ੀਨ ਚ ਹਰ ਪੱਖ ਤੋਂ ਚੰਗੀ ਜਾਣਕਾਰੀ ਹੁੰਦੀ ਹੈ। ਤਰਕਸ਼ੀਲ ਲੋਕਾਂ ਨੂੰ ਚੰਗੀ ਸੇਧ ਦੇ ਰਿਹਾ ਹੈ। ਆਪਣੇ ਦੋਸਤਾਂ–ਮਿੱਤਰਾਂ ਨੂੰ ਤਰਕਸ਼ੀਲ ਮੈਗਜ਼ੀਨ ਤੋਹਫੇ ਵਜੋਂ ਦੇਣ ਲਈ ਯਤਨਸ਼ੀਲ ਰਹਿੰਦੇ ਹਾਂ। ਤੁਹਾਡੇ ਕਾਰਜ ਦੀ ਪ੍ਰਸ਼ੰਸਾ ਕਰਨੀ ਬਣਦੀ ਹੈ।

*ਗੁਰਬਚਨ ਸਿੰਘ ਨੂਰੀ, ਦੁਰਗਾ ਰੋਡ (ਲੁਧਿਆਣਾ)*
*ਹਾਕਮ ਸਿੰਘ, ਗਾਲਿਬ ਕਲਾਂ (ਲੁਧਿਆਣਾ)*

– ਮੈਂ +2 ਦਾ ਵਿਦਿਆਰਥੀ ਹਾਂ। ਤਰਕਸ਼ੀਲ ਵਿਚਾਰਾਂ ਦਾ ਧਾਰਨੀ ਹਾਂ। ਮਾਰਚ–ਅਪ੍ਰੈਲ ਦਾ ਵਿਸ਼ੇਸ਼ ਅੰਕ ਬਹੁਤ ਪਸੰਦ ਆਇਆ। *ਧਰਮਿੰਦਰ ਲਾਲ , ਮਹਿਸਮਪੁਰ (ਜਲੰਧਰ)*

– ਤਰਕਸ਼ੀਲ ਮੈਗਜ਼ੀਨ ਦੇ ਪੰਨੇ ਵਧਾ ਕੇ ਚੰਗਾ ਕੀਤਾ ਹੈ। ਤਰਕਸ਼ੀਲ ਮੇਲਿਆਂ ਦੀ ਅਗਾਊਂ ਜਾਣਕਾਰੀ ਮੈਗਜ਼ੀਨ ਵਿਚ ਦਿਆ ਕਰੋ। *ਅਸ਼ਵਨੀ ਘਈ, ਖੰਨਾ*

– ਮਾਰਚ–ਅਪ੍ਰੈਲ ਦੇ ਵਿਸ਼ੇਸ਼ ਅੰਕ ਵਿਚ ਭਗਤ ਸਿੰਘ ਨਾਲ ਨਿਵੇਕਲੀ ਮੁਲਾਕਾਤ ਪ੍ਰਭਾਵਸ਼ਾਲੀ ਸੀ। ਤਰਲੋਚਨ ਸਿੰਘ ਕੈਨੇਡਾ ਫੇਰੀ ਚ ਤਰਕਸ਼ੀਲਤਾ ਦਾ ਕੀਤਾ ਗਿਆ ਪ੍ਰਚਾਰ ਚੰਗਾ ਉੱਦਮ ਹੈ। ਦਰਸ਼ਨ ਸਿੰਘ ਆਸ਼ਟ ਦੀ ਬਾਲ ਕਹਾਣੀ ਵੀ ਸਲਾਹੁਣਯੋਗ ਸੀ। 'ਯਾਦਾਸ਼ਤ ਕਿਵੇਂ ਵਧਾਈਏ' ਲੇਖ 'ਚ ਆਮ ਪਾਠਕਾਂ ਦੇ ਪਿੜ੍ਹ ਪੱਲੇ ਕੁਝ ਨਹੀਂ ਪੈਂਦਾ। ਮੈਗਜ਼ੀਨ 'ਚ ਪ੍ਰਿੰਟਿਗ ਦੀਆਂ ਗਲਤੀਆਂ 'ਚ ਸੁਧਾਰ ਦੀ ਲੋੜ ਹੈ।

*ਰਾਮ ਸਿੰਘ ਨਿਰਮਾਣ, ਰੁੱਘੇ ਕਲਾਂ (ਬਠਿੰਡਾ)*

– ਮੈਂ ਤਰਕਸ਼ੀਲਤਾ ਦੇ ਪਸਾਰ ਲਈ ਦ੍ਰਿੜਤਾ ਨਾਲ ਕੰਮ ਕਰਨ ਦਾ ਇਰਾਦਾ ਰੱਖਦਾ ਹਾਂ। ਮਾਰਚ–ਅਪ੍ਰੈਲ ਅੰਕ 'ਚ ਭਗਤ ਸਿੰਘ ਨਾਲ ਮੁਲਾਕਾਤ ਪਸੰਦ ਆਈ। ਤਰਕਸ਼ੀਲ ਮੇਲਿਆਂ ਦੀਆਂ ਸਰਗਰਮੀਆਂ ਨਾਲ ਫੋਟੋ ਵੀ ਦਿਆ ਕਰੋ ਤਾਂ ਹੋਰ ਵੀ ਚੰਗਾ ਰਹੇਗਾ। ਮੁਲਾਕਾਤਾਂ ਔਰਤਾਂ ਨਾਲ ਵੀ ਦਿਆ ਕਰੋ। *ਸੁਨੀਤਾ ਕੁਮਾਰੀ, ਊਧਮਪੁਰ*

✡ ਜਨਵਰੀ–ਫਰਵਰੀ ੯੮ ਦੇ ਤਰਕਸ਼ੀਲ ਅੰਕ ਦੇ ਸਫਾ ੪੦ ਤੇ ਆਉ ਸੰਕਲਪ ਕਰੀਏ ਦੇ ਸਿਰਲੇਖ ਹੇਠ ਬੜੀਆਂ ਵਧੀਆ ਗੱਲਾਂ ਲਿਖੀਆਂ ਹਨ ਪਰ ਅਖੀਰ 'ਚ ਸ਼ਬਦ ਆਮੀਨ! ਲਿਖਿਆ ਹੈ। ਆਮੀਨ! ਸ਼ਬਦ ਦੇ ਮੈਹਨੇ ਜਾਨਣ ਲਈ ਮੈਂ Collins English Dictionary ਖੋਹਲੀ ਹੈ ਜਿਹਦੇ ਵਿਚ ਲਿਖਿਆ ਹੈ 1. A term used at the end of a prayer or religious statement. 2. The use of the word amen, as at the end of a prayer. 3. Egyptian myth-a idal Theban god, having a ram's head and symbolizing life and fertility, identified by the Eygptians with the national deity Amen-Ra.

ਇਹ Dictionary 1991 ਦੀ ਛਪੀ ਹੈ। ਜੋ ਮੈਨੂੰ ਜਾਪਿਆ ਲੱਗਾ ਅਮੀਨ ਸ਼ਬਦ ਧਾਰਮਿਕ ਬੰਦੇ ਖਾਸ ਕਰਕੇ ਈਸਾਈ ਧਾਰਮਿਕ ਬਿਰਤੀ ਵਾਲੇ ਆਪਣੀ ਅਰਦਾਸ ਕਰਨ ਤੋਂ ਬਾਦ ਵਰਤਦੇ ਹਨ। ਤਰਕਸ਼ੀਲ ਅਦਾਰਾ – ਕੀ ਧਾਰਮਿਕ ਹੈ? ਕੀ ਤਰਕਸ਼ੀਲ ਅਦਾਰਾ ਧਾਰਮਿਕ ਬਿਰਤੀ ਵਾਲਾ ਹੈ? ਜੋ ਮੈਨੂੰ ਸਮਝ ਹੈ ਤਰਕ ਮੁਤਾਬਕ ਰੱਬ ਦੀ ਹੋਂਦ ਹੈ ਨਹੀਂ। ਫਿਰ ਆਮੀਨ ਲਿਖਣ ਦਾ ਕੀ ਤਰਕ ਹੋਇਆ? ਮੈਨੂੰ ਤਰਕਸ਼ੀਲ ਸੋਚਣੀ ਵਾਲੇ ਬੰਦਿਆਂ ਅਤੇ ਖਾਸ ਕਰਕੇ ਅਦਾਰਾ ਤਰਕਸ਼ੀਲ ਤੋਂ ਇਸ ਗਲ ਦੀ ਆਸ ਨਹੀਂ ਹੈ। ਇਸ ਗੱਲ ਤੇ ਇਤਰਾਜ਼ ਬਰਮਿੰਘਮ ਬਰਾਂਚ ਦੇ ਕਈ ਹੋਰ ਮੈਂਬਰਾਂ ਵੀ ਮੇਰੇ ਨਾਲ ਸਾਂਝਾ ਕੀਤਾ ਹੈ। ਵੈਸੇ ਵੀ ਮੈਂ ਦੇਖਿਆ ਹੈ ਕਿ ਕਈ ਖੱਬੇ–ਪੱਖੀ ਅਖਬਾਰਾਂ ਵਿਚ ਕੌਮਨਿਸਟ ਖਿਆਲਾਂ ਦੇ ਅਖੌਤੀ ਬੁਧੀਜੀਵੀ–ਵਿਦਵਾਨ ਆਮੀਨ ਸ਼ਬਦ ਦੀ ਵਰਤੋਂ ਕਰਦੇ ਹਨ, ਸ਼ਾਇਦ ਆਪਣੀ ਪੰਡਤਾਈ ਦਿਖਾਣ ਲਈ ਹੈ।

*– ਹਰੀਸ਼ ਮਲਹੋਤਰਾ, ਬਰਮਿੰਘਮ।*

ਹਰੀਸ਼ ਮਲਹੋਤਰਾ (ਇੰਗਲੈਂਡ) ਜੀ ਨੇ ਸਾਡਾ ਧਿਆਨ ਜਨਵਰੀ–ਫਰਵਰੀ ੯੮ ਦੇ ਅੰਕ ਵਿਚ ਛਪੇ ਆਰਟੀਕਲ 'ਆਉ ਸੰਕਲਪ ਕਰੀਏ' ਦੇ ਅੰਤ ਵਿਚ ਸ਼ਬਦ 'ਆਮੀਨ' ਦੇ ਧਾਰਮਿਕ ਮੂਲ ਵੱਲ ਦੁਆਦਿਆਂ ਇਸਦੀ ਵਰਤੋਂ ਤੇ ਇਤਰਾਜ਼ ਕੀਤਾ ਹੈ। ਉਨਾਂ ਦਾ ਇਤਰਾਜ਼ ਸਿਰਮੱਥੇ ਹੈ ਅਦਾਰਾ ਤਰਕਸ਼ੀਲ ਨੂੰ ਇਸ ਗੱਲ ਦਾ ਮਾਣ ਹੈ ਕਿ ਉਨਾਂ ਦੇ ਪਾਠਕ ਅਤਿਅੰਤ ਸੁਚੇਤ ਹਨ ਅਤੇ ਅਚੇਤੇ ਕੀਤੀ ਵਿਚਾਰਧਾਰਾ ਗਲਤੀ ਨੂੰ ਵੀ ਤੁਰੰਤ ਫੜ੍ਹ ਲੈਂਦੇ ਹਨ, ਇਸ ਲਈ ਧਿਆਨ ਦੁਆਉ ਇਤਰਾਜ਼ ਉਠਾਉਣ ਲਈ ਬਹੁਤ–ਬਹੁਤ ਧੰਨਵਾਦ। ਆਮੀਨ ਸ਼ਬਦ ਸੈਮਟਿਕ ਮੂਲ ਦਾ ਹੈ ਜੋ ਬਾਦ ਵਿਚ ਅੰਗਰੇਜ਼ੀ ਵਿਚ ਵੀ ਪ੍ਰਚਲਤ ਹੋ ਗਿਆ। ਇਸਾਈ ਅਤੇ ਮੁਸਲਮਾਨ ਆਪਣਾ ਪ੍ਰਾਰਥਨਾ ਦੇ ਅੰਤ ਵਿਚ ਇਹ ਸ਼ਬਦ ਅਕਸਰ ਵਰਤਦੇ ਹਨ। ਪੰਜਾਬੀ ਦੇ ਸਾਹਿਤਕ ਜਗਤ ਵਿਚ ਇਸ ਸ਼ਬਦ ਦਾ ਅਰਥ ਪਰਿਵਰਤਨ ਹੋਕੇ ਅਰਥ ਵਿਸਤਾਰ ਕਰ ਗਿਆ ਹੈ। ਅੱਜ ਕੱਲ ਪੰਜਾਬੀ ਸਾਹਿਤਕ ਹਲਕਿਆਂ ਵਿਚ ਇਸਦੀ ਵਰਤੋਂ ਕਿਸੇ ਸਰਬ ਭਲੇ ਹਿੱਤ ਕੀਤੀ ਅਪੀਲ ਦੇ ਅੰਤ ਵਿਚ ਕਰਨ ਦਾ ਰਿਵਾਜ਼ ਹੈ। ਆਰਟੀਕਲ ਲੇਖਕ ਨੇ ਇਸਦੀ ਵਰਤੋਂ ਇਸੇ ਸੰਦਰਭ ਵਿਚ ਕੀਤੀ ਸੀ।

## ਬੁਲਾਰੇ


ਸ੍ਰੀਮਤੀ ਪੂਨਮ ਪ੍ਰੀਤਲੜੀ


ਸ੍ਰੀ ਜੋਗਿੰਦਰ ਸਿੰਘ


ਸ੍ਰੀ ਕ੍ਰਿਸ਼ਨ ਬਰਗਾੜੀ


ਸ੍ਰੀ ਹਰੀ ਸਿੰਘ ਤਰਕ


ਕੋਰੀਓਗਰਾਫੀ - ਪਾਗਲਖਾਨਾਂ (ਆਰਟ ਸੈਂਟਰ, ਸਮਰਾਲਾ)





ਡਾ. ਕਾਵੂਰ ਦੇ 100ਵੇਂ ਜਨਮ ਦਿਨ ਨੂੰ ਸਮਰਪਿਤ 9ਵੇਂ ਸਾਲਾਨਾਂ ਤਰਕਸ਼ੀਲ ਮੇਲੇ ਦੇ ਕੁਝ ਦ੍ਰਿਸ਼।

*If undelivered please return to :*

Tarksheel

Near Bus Stand,
Ludhiana

**BOOK POST**
(Printed Matter)

To..................................................
....................................................
....................................................
....................................................